ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਰਾਮ ਵਿਯੋਗੀ : ਸੰਤ ਵਰਿਆਮ ਸਿੰਘ ਮੁਸੱਵਰ

## (ਰਚਨਾ ਤੇ ਚਿਤਰਾਵਲੀ)



ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਰਾਮ ਵਿਯੋਗੀ : ਸੰਤ ਵਰਿਆਮ ਸਿੰਘ ਮੁਸੱਵਰ

(ਰਚਨਾ ਤੇ ਚਿਤਰਾਂਵਲੀ)

ਦਵਿੰਦਰ ਸਿੰਘ ਗਿੱਲ (ਜੀਆ ਨੱਥਾ)

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ (ਲੁਧਿਆਣਾ)

RAM VIYOGI : SANT VARIAM SINGH MUSEVER
(RACHNA TE CHITRAVALI)

BY : DEVINDER SINGH GILL (JIA NATHA)
VILL : JIA NATHA P.O. KHUDDA-144305
DISTT. HOSHIARPUR (PB.)

ਰਾਮ ਵਿਯੋਗੀ : ਸੰਤ ਵਰਿਆਮ ਸਿੰਘ ਮੁਸੱਵਰ
(ਰਚਨਾ ਤੇ ਚਿਤਰਾਂਵਲੀ)

ਕਰਤਾ : ਦੇਵਿੰਦਰ ਸਿੰਘ ਗਿਲ (ਜੀਆ ਨੱਥਾ)
ਪਿੰਡ : ਜੀਆ ਨੱਥਾ, ਡਾਕ - ਖੁੱਡਾ-144305
ਜਿਲਾ ਹੋਸ਼ਿਆਰਪੁਰ, (ਪੰਜਾਬ)



ਪਹਿਲਾ ਐਡੀਸ਼ਨ : 2000 ਈਸਵੀ

ਭੇਟਾ : 250/-

ਪ੍ਰਕਾਸ਼ਕ : : ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ, ਜਿਲਾ : ਲੁਧਿਆਣਾ

ਲੇਆਊਟ : ਸਵਾਮੀ ਚੇਤੰਨਯਾ

ਟਾਈਪ ਸੈਟਰਜ ਤੇ ਛਾਪਕ : ਸਵਾਮੀ ਪ੍ਰਿੰਟਰਜ, ਹੈਬੋਵਾਲ ਕਲਾਂ, ਲੁਧਿਆਣਾ ।
ਫੋਨ : 0161-470633, 472564

# ਸਮਰਪਿਤ

ਉਹਨਾਂ ਰਾਮ ਵਿਯੋਗੀ ਮਹਾਨ ਆਤਮਾਵਾਂ
ਨੂੰ ਜੋ ਖਾਰੇ ਸਮੁੰਦਰ ਤੋਂ ਪਾਰ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ
ਕਰਨ ਹਿਤ ਗਈਆਂ ।

ਏਸੇ ਕਲਮ ਤੋਂ :-



ਦੇਵਿੰਦਰ ਸਿੰਘ ਗਿਲ (ਜੀਆ ਨੱਬਾ)

1. ਬ੍ਰਹਮ ਗਿਆਨੀ ਭਾਈ ਲਾਲੋ
2. ਕਲਮ ਦੇ ਧਨੀ-ਸੰਤ ਇੰਦਰ ਸਿੰਘ ਚਕਰਵਰਤੀ
3. ਸੰਤ ਨਿਧਾਨ ਸਿੰਘ ਆਲਿਮ (ਜੀਵਨ ਅਤੇ ਸਾਹਿਤ ਰਚਨਾਂ)
4. ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ (ਪ੍ਰੈਸ ਵਿਚ)
5. ਰਾਮ ਵਿਯੋਗੀ ਸੰਤ ਵਰਿਆਮ ਸਿੰਘ ਮੁਸੱਵਰ
6. ਲਾਲ ਰੰਗੀਲੇ ਪ੍ਰੀਤਮ (ਨਿਰਮਲੇ ਸੰਤਾ ਦਾ ਇਤਿਹਾਸ) (ਪ੍ਰੈਸ ਵਿਚ)
7. ਨਾਂਦੇੜ ਤੋਂ ਬਾਅਦ ਦਸਮ ਗੁਰੂ
8. ਪੰਜਾ ਤਖਤਾਂ ਦਾ ਇਤਿਹਾਸ
9. ਸੰਤ ਅਤਰ ਸਿੰਘ ਜੀ (ਪ੍ਰੈਸ ਵਿਚ)

ਇਨ੍ਹਾਂ ਤੋਂ ਬਿਨਾਂ 1975 ਤੋਂ ਸਿਖ ਇਤਿਹਾਸ ਨਾਲ ਸੰਬੰਧਤ ਲੇਖ ਪੰਜਾਬੀ ਸਮਾਚਾਰ ਸਪਤਾਹਿਕ (ਬੰਬਈ), ਕੌਮੀ ਲੀਡਰ-ਸਪਤਾਹਿਕ (ਬੰਬਈ), ਰਣਜੀਤ-ਸਪਤਾਹਿਕ (ਬੰਬਈ), ਗੁਰਮਤਿ ਪ੍ਰਕਾਸ ਮਾਸਿਕ (ਅੰਮ੍ਰਿਤਸਰ), ਗੁਰਦੁਆਰਾ ਗਜ਼ਟ ਮਾਸਿਕ (ਅੰਮ੍ਰਿਤਸਰ), ਰੋਜ਼ਾਨਾ ਅਜੀਤ, ਜਗਬਾਣੀ, ਪੰਜਾਬੀ ਟ੍ਰੀਬੀਊਨ, ਖੰਡੇਧਾਰ ਮਾਸਿਕ (ਜਲੰਧਰ), ਸੀਸ ਗੰਜ ਮਾਸਿਕ (ਦਿਲੀ), ਗੋਬਿੰਦ ਪ੍ਰਕਾਸ ਤ੍ਰੈਮਾਸਿਕ (ਪਟਨਾ ਸਾਹਿਬ), ਸਤਯੁਗ ਸਪਤਾਹਿਕ (ਦਿਲੀ), ਵਿਸ਼ਵਕਰਮਾ ਪ੍ਰਚਾਰਕ-ਮਾਸਿਕ (ਯਮੁਨਾ ਨਗਰ), ਸਚਿਤਰ ਕੌਮੀ ਏਕਤਾ-ਮਾਸਿਕ (ਨਵੀਂ ਦਿਲੀ), ਅਕਸ ਮਾਸਿਕ (ਨਵੀਂ ਦਿਲੀ), ਪੰਜਾਬੀ ਡਾਈਜੈਸਟ-ਮਾਸਿਕ (ਨਵੀਂ ਦਿਲੀ), ਪੰਜਾਬ ਮੇਲ ਇੰਟਰਨੈਸ਼ਨਲ (ਇੰਗਲੈਂਡ), ਸ਼ਹਾਦਤ-ਮਾਸਿਕ (ਜਰਮਨੀ), ਬੇਗਮਪੁਰਾ ਟਾਈਮਜ (ਇੰਗਲੈਂਡ), ਆਵਾਜਿ ਕੌਮ ਇੰਟਰਨੈਸ਼ਨਲ (ਇੰਗਲੈਂਡ), ਵਰਿਆਮ ਮਾਸਿਕ (ਜਲੰਧਰ), ਵਿਸ਼ਵਕਰਮਾ ਰਾਮਗੜੀਆ ਸੇਵਿਕ-ਸਪਤਾਹਿਕ (ਜਲੰਧਰ), ਵਰਤਮਾਨ ਹਿੰਦੋਸਤਾਨ-ਸਪਤਾਹਿਕ (ਨਵੀਂ ਦਿਲੀ), ਸਿਖ ਰੀਵੀਊ-ਮਾਸਿਕ (ਕਲਕਤਾ), ਬੇਗਮਪੁਰਾ ਪਰਵਾਰ-ਸਪਤਾਹਿਕ (ਜਲੰਧਰ), ਸੇਵਾ ਜੋਤੀ-ਮਾਸਿਕ (ਗੋਨਿਆਣਾ ਮੰਡੀ) ਸੁਆਣੀ ਮਾਸਿਕ (ਨਵੀਂ ਦਿਲੀ),ਸਚਖੰਡ ਪੱਤਰ-ਮਾਸਿਕ (ਨਾਂਦੇੜ), ਸਿਖ ਸੰਦੇਸ਼-ਮਾਸਿਕ (ਡਿਗਿਆਣਾ ਆਸ਼ਰਮ-ਜੰਮੂ), ਪੰਚਵਟੀ ਸੰਦੇਸ਼-ਤ੍ਰੈਮਾਸਿਕ (ਦੇਹਰਾਦੂਨ) ਨਿਰਮਲ ਮਾਰਗ-ਮਾਸਿਕ (ਜਲੰਧਰ), ਕੌਮੀ ਰਾਜਨੀਤੀ-ਮਾਸਿਕ (ਲੁਧਿਆਣਾ) ਦਸਤਕਾਰ-ਸਪਤਾਹਿਕ (ਲੁਧਿਆਣਾ) ਰਾਮਗੜ੍ਹੀਆ ਮੰਚ-ਸਪਤਾਹਿਕ (ਜਲੰਧਰ), ਸਤਿ ਸੰਤੋਖ ਗਿਆਨ-ਮਾਸਿਕ (ਜਲੰਧਰ) ਆਦਿਕ ਵਿਚ ਛਪਦੇ ਆ ਰਹੇ ਹਨ। ਅਨੇਕ ਖੋਜ ਪੇਪਰ ਵੱਖ-ਵੱਖ ਸੰਸਥਾਵਾਂ ਲਈ ਸਮੇਂ-ਸਮੇਂ ਲਿਖੇ ਹਨ।



(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)
ਧੰਨ-ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹਨ੍ਹਾਂ ਦੀ ਅਪਾਰ ਕਿਰਪਾ
ਸਦਕਾ ਇਹ ਪੁਸਤਕ ਪਾਠਕਾਂ ਦੇ ਹਥਾਂ ਵਿੱਚ ਆਈ ਹੈ ।

# ਤਤਕਰਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# -ਇਕ ਵੈਰਾਗੀ ਸੰਤ ਦੀ ਕਥਾ-

ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਤੋਂ ਸਿੱਖਾਂ ਤੇ ਆਫਤਾਂ ਦਾ ਹੜ੍ਹ ਆ ਗਿਆ ਸੀ। ਕਾਰਨ ਇਹ ਸੀ ਕਿ ਇਸ ਕਾਲ ਵਿਚ ਮੁਸਲਮਾਨ ਬਾਦਸ਼ਾਹ ਅਤੇ ਗੁਰੂ ਘਰ ਵਿਚ ਗੁਰੂ ਗੱਦੀ ਦੀ ਚਲ ਰਹੀ ਗੁਰੂ ਪ੍ਰਵਾਰ ਦੀ ਲਾਲਸਾ ਨੇ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤੋਂ ਤਾਂ ਸਿਰੇ ਹੀ ਗਲ ਲਾ ਦਿੱਤੀ ਹੋਈ ਸੀ ਜਿਨ੍ਹਾਂ ਨੇ ਮੁਸਲਮਾਨ ਬਾਦਸ਼ਾਹ ਦੇ ਅੰਦਰ ਮੌਕੇ ਦੇ ਗੁਰੂ ਅਤੇ ਉਸਦੇ ਕਾਰਜ ਖੇਤਰ ਨੂੰ ਚੁਗਲੀਆਂ ਲਾ ਲਾ ਗਲਤ ਰੰਗ ਦੇ ਕੇ ਪੇਸ਼ ਕਰਕੇ ਵਿਰੋਧਤਾ ਪੈਦਾ ਕਰ ਦਿੱਤੀ ਹੋਈ ਸੀ। ਔਰੰਗਜ਼ੇਬ ਧਰਮ ਦੇ ਢੰਡੋਰੇ ਹੇਠ ਜ਼ੁਲਮ ਦੇ ਸਿਖਰਾਂ ਨੂੰ ਛੂਹ ਚੁੱਕਾ ਸੀ ਅਤੇ ਹਿੰਦੂਆਂ ਨੂੰ ਕੁਚਲ ਰਿਹਾ ਸੀ, ਉਹਨਾਂ ਨੂੰ ਜ਼ਬਰਨ ਮੁਸਲਮਾਨ ਬਣਾ ਰਿਹਾ ਸੀ, ਤਸੀਹੇ ਅਤੇ ਲਾਲਚ ਦੀ ਓਟ ਲੈ ਕੇ।

ਹਿੰਦੂ ਧਰਮ ਦੇ ਬਚਾਉਣ ਲਈ, ਤਿਲਕ ਜੰਞੂ ਦੀ ਰਾਖੀ ਕਰਨ ਹਿਤ ਗੁਰੂ ਤੇਗ ਬਹਾਦਰ ਜੀ ਨੂੰ ਸੀਸ ਦੇਣਾ ਪਿਆ, ਗੁਰੂ ਅੰਸ਼ ਨੇ ਤਾਂ ਗੁਰੂ ਨਾਨਕ ਦੇਵ ਜੀ ਤੋਂ ਹੀ ਗੁਰਗੱਦੀ ਵਿਰਾਸਤੀ ਤੇ ਵਿਰਾਸਤੀ ਅਧਿਕਾਰ, ਹੱਕ ਜਤਾਉਣਾ ਸ਼ੁਰੂ ਕਰ ਦਿੱਤਾ ਸੀ, ਜਿਸ ਲਈ ਹਰ ਸਹੀ ਅਤੇ ਗਲਤ ਤਰੀਕਾ ਅਪਨਾਉਣ ਤੋਂ ਗੁਰੇਜ ਨਹੀਂ ਕੀਤਾ ਗਿਆ। ਪੰਜਵੀਂ ਪਾਤਸ਼ਾਹੀ ਵੇਲੇ ਤਾਂ ਗੁਰੂ ਅੰਸ਼ੀਆਂ ਨੇ ਜੋ ਤਸੀਹੇ ਗੁਰੂ ਅਰਜਨ ਦੇਵ ਜੀ ਨੂੰ ਦੁਆਏ ਇਹ ਲੂ ਕੰਡੇ ਖੜੇ ਕਰਨ ਵਾਲਾ ਪ੍ਰਸੰਗ ਹੈ, ਇਹ ਗੁਰੂ ਹਰਿ ਕ੍ਰਿਸ਼ਨ ਵੇਲੇ ਵੀ ਭਾਰੀ ਰਿਹਾ, ਗੁਰੂ ਤੇਗ ਬਹਾਦਰ ਜੀ ਵੇਲੇ ਫਿਰ ਜੋਬਨ ਤੇ ਆ ਗਿਆ। ਗੁਰੂ ਗੋਬਿੰਦ ਸਿੰਘ ਜੀ ਨਾਲ ਇਨ੍ਹਾਂ ਕੋਈ ਘਟ ਨਹੀਂ ਕੀਤੀ। ਸਾਰੀ ਮੁਸਲਮਾਨ ਸਲਤਨਤ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਦੁਸ਼ਮਣ ਬਣਾ ਦਿੱਤਾ, ਸਿਰਫ ਗੱਦੀ ਦੀ ਲਾਲਸਾ ਵਾਸਤੇ। ਇਸ ਲਾਲਸਾ ਨੇ ਕੀ ਕੁਝ ਨਹੀਂ ਕਰਵਾਇਆ ਤੇ ਕੀ ਕੁਝ ਨਹੀਂ ਕਰਵਾਉਣਾ, ਇਸ ਤੋਂ ਸਤਿਗੁਰੂ ਸੁਮੱਤ ਬਖਸ਼ੇ।

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਭਾਰਤ ਨੂੰ ਆਜ਼ਾਦ ਕਰਵਾਇਆ, ਕੁਲ ਸ੍ਰਿਸ਼ਟੀ ਨੂੰ ਅੰਦਰਲੇ ਅਤੇ ਬਹਾਰਲੇ ਦੋਖਾਂ ਤੋਂ ਮੁਕਤ ਕਰਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਅਨੇਕਾਂ ਸਿਖ ਕਸ਼ਟਾਂ ਦੀਆਂ ਪੰਡਾਂ ਹੇਠਾਂ ਕੁਚਲੇ ਗਏ, ਜਿਨ੍ਹਾਂ ਨੇ ਸਾਨੂੰ ਹਰ ਤਰ੍ਹਾਂ ਦੀ ਆਜ਼ਾਦੀ ਲੈ ਕੇ ਦਿੱਤੀ, ਲੋਕ ਭਲਾਈ ਰਾਜ ਦੇ ਚਾਹਵਾਨ ਨੂੰ ਅੰਗਰੇਜ਼ ਭਗਤਾਂ, ਇਸ ਵਿਚ ਬਹੁਤ ਸਰਦਾਰ, ਰਾਜੇ, ਮਹਾਰਾਜੇ, ਸਿੰਘ ਸਭੀਆਂ ਨੇ ਹਿੱਸਾ ਲਿਆ, ਬ੍ਰਹਮ ਬੂਟਾ ਅਖਾੜਾ ਅਤੇ ਸੇਖਵਾਂ ਵਾਲੇ ਨਿਰਮਲੇ ਸੰਤਾਂ ਤੋਂ ਬਿਨਾਂ ਕੀ ਹਿੰਦੂ, ਕੀ ਸਿੱਖ, ਕੀ ਧਾਰਮਿਕ ਤੇ ਅਧਾਰਮਿਕ ਵਿਅਕਤੀ ਕਿਸੇ ਵੀ ਘਟ ਨਾ ਗੁਜਾਰੀ। ਯਿਸੂ ਮਸੀਹ ਦੇ ਭਗਤ ਈਸਾਈ (ਅੰਗਰੇਜ) ਜੋ ਅਜ ਤਕ ਯਿਸੂ ਨੂੰਉਡੀਕ ਰਹੇ ਹਨ, ਉਸਦੇ ਫਾਂਸੀ ਚੜ੍ਹੇ ਦਾ ਸੋਗ ਨਕਟਾਈ ਲਾ ਕੇ ਮਨਾਉਂਦੇ ਹਨ, ਆਪਣੇ ਪੀਰ ਨੂੰ ਮਿਲਣ ਦੇ ਤਰਲੇ ਲੈਂਦੇ ਹਨ, ਜਿਨ੍ਹਾਂ ਨੂੰ ਗੁਰੂ ਦੇ ਵਿਛੋੜੇ ਦੇ ਦੁਖ ਦਾ ਪਤਾ ਹੁੰਦਿਆਂ ਹੋਇਆਂ ਵੀ ਉਨ੍ਹਾਂ ਨੂੰ ਵੀ ਨਾਮਧਾਰੀ ਸਿੱਖਾਂ ਦੇ ਈਸਾ ਸਤਿਗੁਰੂ ਰਾਮ ਸਿੰਘ ਨੂੰ ਸਿੱਖਾਂ ਤੋਂ ਵਿਛੋੜਨ ਲਈ ਤਰਸ ਨਾ ਆਇਆ, ਹਾਲਾਂਕਿ ਉਨ੍ਹਾਂ ਦੇ ਗੁਰੂ ਨੂੰ ਫਾਂਸੀ ਤੇ ਚਾੜ੍ਹ ਦਿੱਤਾ ਸੀ, ਸਭ ਦੇ ਸਾਹਮਣੇ ਉਹ ਸਵਰਗ ਸਿਧਾਰ ਗਏ ਸਨ, ਉਸਦੀ ਫਿਰ ਵੀ ਉਡੀਕ ਕਰ ਰਹੇ ਹਨ। ਸਤਿਗੁਰੂ ਰਾਮ ਸਿੰਘ ਜੀ ਤਾਂ ਸਾਰਿਆਂ ਦੇ ਸਾਹਮਣੇ ਜਲਾਵਤਨ ਕੀਤੇ ਹਨ,

ਅੰਗਰੇਜ਼ ਦਾ ਰਿਕਾਰਡ ਹੀ 1885 ਈਸਵੀ ਵਿਚ ਮਿਰਤੂ ਹੋਈ ਦਸਦਾ ਹੈ ਅਤੇ ਉਨ੍ਹਾਂ ਦਾ ਰੀਕਾਰਡ ਹੀ 1886 ਈਸਵੀ ਵਿਚ ਹੋਰ ਥਾਂ ਚਲੇ ਗਏ ਦਸਦਾ ਹੈ ਭਾਵ ਅਜੇ ਤਕ ਉਸੇ ਦੇਹ ਵਿਚ ਹਨ ਪਰ ਇਨ੍ਹਾਂ ਨੂੰ ਇਸ ਦੁਖ ਦਾ ਨਹੀਂ ਪਤਾ ਕਿ ਮਰੇ ਨੂੰ ਤਾਂ ਭੁੱਲ ਜਾਈਦਾ ਹੈ ਪਰ ਇਹ ਆਪਣੇ ਮਰੇ ਮਸੀਹ ਨੂੰ ਭੁੱਲੇ ਨਹੀਂ, ਭੁੱਬਾਂ ਮਾਰਕੇ ਰੋਂਦੇ ਹਨ ਪਰ ਜੀਉਂਦੇ ਵਿਛੜੇ ਮਸੀਹ ਮਾਹੀ ਨੂੰ ਕਿਵੇਂ ਭੁੱਲਿਆ ਜਾ ਸਕਦਾ ਹੈ। ਹਜ਼ਰਤ ਮੁਹੰਮਦ ਨੂੰ ਉਡੀਕਣ ਵਾਲੇ ਉਨ੍ਹਾਂ ਦੇ ਸੇਵਕਾਂ ਨੇ ਵੀ ਆਹ ਦਾ ਨਾਅਰਾ ਨਾ ਮਾਰਿਆ। ਨਾਮਧਾਰੀਆਂ ਦੀ ਜਿੰਦ ਜਾਨ ਨੂੰ ਸਿੱਖਾਂ ਤੋਂ ਓਹਲੇ ਕਰ ਦਿੱਤਾ। ਗੁਰੂ ਅੰਸ਼ੀਆਂ ਨੇ ਫਿਰ ਸਤਿਗੁਰੂ ਹਰੀ ਸਿੰਘ ਜੀ ਨੂੰ ਦੁਖੀ ਕਰ ਛੱਡਿਆ।

ਗੁਰੂ ਹਰੀ ਸਿੰਘ ਜੀ ਦੇ ਨੇਤਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਗਲ ਗਏ ਸਨ, ਸਾਰੀ ਅਵਸਥਾ ਵੈਰਾਗ ਵਿਚ ਕਢ ਦਿੱਤੀ। ਬੇਸ਼ਕ ਸਾਰੀ ਉਮਰ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਗੁਜ਼ਾਰੀ, ਇਕ ਕਦਮ ਵੀ ਹੁਕਮ ਤੋਂ ਬਿਨਾਂ ਨਹੀਂ ਸੀ ਪੁੱਟਦੇ, ਸਾਰੀ ਸਾਰੀ ਰਾਤ ਸਤਿਗੁਰੂ ਰਾਮ ਸਿੰਘ ਜੀ ਨਾਲ ਬਚਨ ਬਿਲਾਸ ਹੁੰਦੇ ਰਹਿੰਦੇ ਪਰ ਦੇਹ ਦੇ ਪ੍ਰਤੱਖ ਦਰਸ਼ਨਾਂ ਦਾ ਵਿਛੋੜਾ ਸਹਿਣ ਨਹੀਂ ਸੀ ਹੁੰਦਾ।

ਕਸਕ ਕਸਾਈ, 'ਕਸਕ ਵਿਛੋੜਾ ਜਰ ਨ ਹੋਸੀ ਮਰ ਜਾਈਐ ਬਿਲਲਾਕੇ' ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਤਿਗੁਰੂ ਹਰੀ ਸਿੰਘ ਜੀ ਵੀ ਦੇਹ ਦਾ ਓਹਲਾ ਕਰਕੇ ਦੇਹ ਦਾ ਸਦੀਵੀ ਵਿਛੋੜਾ ਦੇ ਗਏ ਜੋ ਸਦੀਵ ਕਾਲ ਤੋਂ ਚਲਿਆ ਆ ਰਿਹਾ ਹੈ ਪਰ ਪ੍ਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਜੋ ਦੇਹ ਕਰਕੇ ਅਜੇ ਵੀ ਹੈਨ ਅਤੇ ਉਨ੍ਹਾਂ ਨੇ ਉਸੇ ਦੇਹ ਵਿਚ ਹੀ ਆ ਕੇ ਦਰਸ਼ਨ ਦੇਣੇ ਹਨ ਜੋ ਉਨ੍ਹਾਂ ਨੇ ਆਪਣੀ ਰਸਨਾ ਤੋਂ ਬੋਲ ਕੇ ਅਤੇ ਕਲਮ ਨਾਲ ਲਿਖ ਕੇ ਹੁਕਮ ਕੀਤਾ ਹੈ, ਉਸ ਦੇਹ ਦੇ ਦਰਸ਼ਨ ਦੀ ਉਡੀਕ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰੀ ਉਮਰ ਉਸ ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਵੈਰਾਗਮਈ ਦਸ਼ਾ ਵਿਚ ਬਤੀਤ ਕੀਤੀ ਪਰ ਗੁਰ ਅੰਸ਼ੀਆਂ ਨੇ ਇਨ੍ਹਾਂ ਤੇ ਵੀ ਭਲੀ ਨਹੀਂ ਗੁਜ਼ਾਰੀ।

ਹੁਣ ਜਦੋਂ ਆਮ ਨੇ ਪੁਰਾਣੇ ਸੰਤਾਂ ਤੋਂ ਸੁਣਿਆ ਹੋਇਆ ਹੈ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਇਸ਼ਾਰਾ ਸੀ ਕਿ ਕਾਕਾ ਵਡਾ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਸੰਗਤ ਨੂੰ ਕਰਵਾਏਗਾ। ਗੱਦੀ ਦੇ ਮਾਲਕ ਨੇ ਆ ਜਾਣਾ ਹੈ ਪਰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੇਮੀ ਅਤੇ ਵਿਯੋਗੀ ਅਖਵਾਉਣ ਵਾਲਿਆਂ ਨੂੰ ਪ੍ਰਤੀਤ ਫਿਰ ਨਹੀਂ ਆਈ ਨਾ ਹੀ ਆਉਣੀ ਹੈ।

ਦੇਵਿੰਦਰ ਸਿੰਘ ਗਿਲ (ਜੀਆ ਨੱਥਾ) ਨੇ ਬਹੁਤ ਹੀ ਚੰਗਾ ਉਪਰਾਲਾ ਕੀਤਾ ਹੈ, ਉਸ ਰਾਮ ਵਿਯੋਗੀ (ਵਰਿਆਮ ਸਿੰਘ) ਜਿਸ ਨੇ ਸਾਰੀ ਉਮਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਤੜਪਦਿਆਂ ਕੱਢੀ ਹੈ, ਜੋ ਜਦੋਂ ਦੀਵਾਨ ਵਿਚ, ਮੇਲਿਆਂ ਵਿਚ, ਹਵਨਾਂ ਵਿਚ ਛਾਲ ਮਾਰ ਕੇ ਜਦੋਂ ਕੂਕ ਮਾਰਦਾ ਸੀ ਤਾਂ ਸਾਰਿਆਂ ਦੇ ਹਿਰਦਿਆਂ ਨੂੰ ਵਿੰਨ ਦਿੰਦਾ ਸੀ ਤੇ ਵੈਰਾਗ ਦੀਆਂ ਨਦੀਆਂ ਵੱਗ ਪੈਂਦੀਆਂ ਸਨ। ਉਸ, ਸਤਿਗੁਰੂ ਰਾਮ ਸਿੰਘ ਜੀ ਦੇ ਆਸ਼ਕ ਨੂੰ ਨਾ ਅੱਗ ਸਾੜਦੀ ਸੀ ਨਾ ਕੋਈ ਚੀਜ਼ ਥਕਾ, ਅਕਾ ਸਕਦੀ ਸੀ। ਘੰਟਿਆਂ ਬਧੀ ਮਸਤੀ ਵਿਚ ਨਚਦਾ, ਝੂਮਦਾ, ਨਿਰਤ ਕਰਦਾ ਆਪਣੇ ਪ੍ਰੀਤਮ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਤੇ ਮਸਤਾਨਾ ਹੋ ਕੇ ਕੇਸਾਂ ਦਾ ਚੌਰ ਝੁਲਾਉਂਦਾ ਵੇਖਿਆ ਹੈ। ਸਾਰਾ ਪੰਡਾਲ ਹੀ ਮਸਤੀ ਨਾਲ ਅਤੇ ਉਸ ਮਹਾਨ ਹਸਤੀ ਦਿਲਾਂ ਦੇ ਜਾਨੀ, ਪ੍ਰੀਤਮ ਪਿਆਰੇ ਦੀ ਯਾਦ ਨਾਲ ਉਛਲ ਪੈਂਦਾ।

ਇਹ ਅਜਿਹਾ ਸਿਦਕੀ ਸਿਖ ਸੀ, ਉਸਦੇ ਜਿਸ ਨੇ ਵੀ ਦਰਸ਼ਨ ਕੀਤੇ ਹਨ ਬਚਨ ਬਿਲਾਸ ਕਰਨ ਦਾ ਸੁਭਾਗਾ ਸਮਾਂ ਮਿਲਿਆ ਹੈ, ਉਸ ਬਾਰੇ ਹੀ ਅਨੰਦ ਲੈ ਸਕਿਆ ਹੈ, ਜਿਸ ਅਨੰਦ ਨੂੰ ਅੱਖਰਾਂ ਦਾ ਜਾਮਾ ਨਹੀਂ ਪਹਿਨਾਇਆ ਜਾ ਸਕਦਾ ਸਿਰਫ ਅਹਿਸਾਸ ਹੀ ਕੀਤਾ ਜਾ ਸਕਦਾ ਹੈ, ਉਹ ਵੀ ਦੂਸਰੇ ਨੂੰ ਨਹੀਂ ਕਰਾਇਆ ਜਾ ਸਕਦਾ।

ਇਹ ਅਜਿਹਾ ਨਿਰਹੰਕਾਰ, ਨਿਰਮਾਣਤਾ ਦਾ ਪੁਜਾਰੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਵੈਰਾਗੀ ਸੰਤ ਸੀ ਜਿਸ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅੱਖਾਂ ਦੇ ਤਾਰੇ ਸਨ, ਚਾਨਣ ਸਨ। ਜਿਤਨੀ ਇਸਦੀ ਪ੍ਰਤੀਤ ਸਤਿਗੁਰੂ ਰਾਮ ਸਿੰਘ ਜੀ ਤੇ ਸੀ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਵਿਚ ਰਹਿਣ ਵਾਲਾ ਇਹ ਸਿਖ ਉਤਨੀ ਹੀ ਪ੍ਰਤੀਤ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਤੇ ਰਖਦਾ ਸੀ ਅਤੇ ਕਹਿੰਦਾ ਹੁੰਦਾ ਸੀ ਕਿ ਮੈਨੂੰ ਇਨ੍ਹਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦਿਸਦੇ ਹਨ।

ਐਸੇ ਤਿਆਗੀ ਅਤੇ ਵੈਰਾਗੀ ਸੰਤ ਬਾਰੇ ਕੁਝ ਲਿਖਣ ਦਾ ਉਪਰਾਲਾ ਕਰਨਾ ਬਹੁਤ ਹੀ ਸਲਾਹੁਣ ਯੋਗ ਉਦਮ ਹੈ।

ਸੰਤ ਵਰਿਆਮ ਸਿੰਘ ਜੀ ਚੋਟੀ ਦੇ ਮੁਸੱਵਰ ਸਨ। ਉਨ੍ਹਾਂ ਨੇ ਆਪਣੇ ਬੁਰਸ਼ ਨਾਲ ਅਸਲੀਅਤ ਨੂੰ ਚਿਤਰਿਆ। ਦਸਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਵਰਿਆਮ ਸਿੰਘ ਸਤਿਗੁਰੂ ਰਾਮ ਸਿੰਘ ਜੀ ਦਾ ਚਿਤਰ ਬਣਾ ਪਰ ਕਿਵੇਂ ਬਣਾਵੇ ? ਅਰਦਾਸ ਕੀਤੀ ਕਿ ਦਰਸ਼ਨ ਦਿਓ ਪਰ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ ਤਾਂ ਵੈਰਾਗੀ ਹੋ ਜਾਵੇ, ਫਿਰ ਸਤਿਗੁਰੂ ਜੀ ਹੀ ਕਿਰਪਾ ਕੀਤੀ, ਉਤਨਾ ਚਿਰ ਦਰਸ਼ਨ ਦਿੰਦੇ ਰਹੇ, ਜਿਤਨਾ ਚਿਰ ਤਸਵੀਰ ਚਿਤਰ ਨਹੀਂ ਲਈ।

ਮੁਸੱਵਰ ਜੀ ਦਾ ਨਾਮਧਾਰੀਆਂ ਤੇ ਬਹੁਤ ਅਹਿਸਾਨ ਹੈ, ਉਹਨਾਂ ਨੇ ਨਾਮਧਾਰੀ ਜਗਤ ਅਤੇ ਚਿਤਰਕਾਰੀ ਕਲਾ ਨੂੰ ਬਹੁਤ ਕੁਝ ਦਿਤਾ ਹੈ, ਉਸ ਵਿਚੋਂ ਜਿਤਨਾ ਕੁ ਹੋ ਸਕਿਆ ਸੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਪ੍ਰੇਰਨਾ ਨਾਲ ਇਕਤਰ ਕਰਨ ਦਾ ਉਪਰਾਲਾ ਦੇਵਿੰਦਰ ਸਿੰਘ ਗਿਲ ਜੀ ਨੇ ਕੀਤਾ ਹੈ। ਸੰਤ ਵਰਿਆਮ ਸਿੰਘ ਜੀ ਉਚ ਕੋਟੀ ਦੇ ਲਿਖਾਰੀ ਵੀ ਸਨ, ਉਹਨਾਂ ਦਾ ਲਿਖਣ ਦਾ ਅੰਦਾਜ ਪਾਠਕ ਤੇ ਪ੍ਰਭਾਵ ਪਾਏ ਬਿਨਾਂ ਨਹੀਂ ਰਹਿੰਦਾ।

ਉਹ ਬਹੁਤ ਹੱਸਮੁਖ, ਸ਼ੁਗਲੀ ਵੀ ਸਨ ਅਤੇ ਕਵੀ ਵੀ ਸਨ, ਅਕਸਰ ਹੀ ਕਵਿਤਾ ਲਿਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਂਟ ਕਰਿਆ ਕਰਦੇ ਸਨ। ਉਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟਾ ਇਕ ਡਬਲ ਬੈਡ ਤੇ ਕਵਿਤਾ ਲਿਖਕੇ ਭੇਂਟ ਕੀਤੀ ਸੀ ਜੋ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਜੀਵਨ ਨਗਰ ਮੰਦਰ ਵਿਚ ਬੈਠੇ ਪੜ੍ਹਕੇ ਹਸਣੋਂ ਨਾ ਰਹਿ ਸਕੇ। ਮੁਸਵਰ ਜੀ ਨੇ ਇਹ ਕਵਿਤਾ ਸ੍ਰੀ ਜੀਵਨ ਨਗਰ ਮੰਦਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਂਟ ਕੀਤੀ ਸੀ ਜੋ ਸਤਿਗੁਰੂ ਜੀ ਨੇ ਮੈਨੂੰ ਪੜ੍ਹਨ ਦਾ ਹੁਕਮ ਕੀਤਾ ਅਤੇ ਤਰੀਕ ਲਿਖ ਕੇ ਸਾਂਭਣ ਦਾ ਹੁਕਮ ਕੀਤਾ ਪਰ ਅਫਸੋਸ ਕਿ ਇਹ ਕਵਿਤਾ ਅਤੇ ਹੋਰ ਜਰੂਰੀ ਇਤਿਹਾਸਕ ਰੀਕਾਰਡ ਸਾਂਭਿਆ ਹੋਇਆ ਮੌਕੇ ਦੀ ਤਾਕਤ ਨੂੰ ਵਰਤਦਿਆਂ ਮੌਕੇ ਦੇ ਪ੍ਰਬੰਧਕਾਂ ਨੇ ਸਿਉਂਕ ਨੂੰ ਖੁਆਇਆ ਪਰ ਵਾਰ ਵਾਰ ਕਹੇ ਤੇ ਵੀ ਸ੍ਰੀ ਭੈਣੀ ਸਾਹਿਬ ਨਹੀਂ ਲਿਆਉਣ ਦਿੱਤਾ ਨਹੀਂ ਤੇ ਅੱਜ ਉਸ ਕਵਿਤਾ ਦੀ ਝਲਕ ਤੁਹਾਨੂੰ ਦੇਖਣ ਨੂੰ ਮਿਲ ਜਾਣੀ ਸੀ।

ਇਨ੍ਹਾਂ ਦੇ ਵੇਲੇ ਹੀ ਸਤਿਜੁਗ ਪ੍ਰੈਸ ਵਿਚ ਕੰਮ ਕਰਨ ਵਾਲਾ ਤਿਆਗ ਅਤੇ ਸਿਮਰਨ ਦੀ ਮੂਰਤ ਯੋਗੀ ਕਰਮ ਸਿੰਘ ਜੀ ਹੋਇਆ ਕਰਦੇ ਸਨ ਜੋ ਬਹੁਤ ਉੱਚੀ ਬਿਰਤੀ ਦੇ ਧਾਰਨੀ ਸਨ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਕ ਜੋਤ ਸਮਝਣ ਵਾਲੇ ਸਨ ਜਿਨ੍ਹਾਂ ਦੀ ਯਾਦਦਾਸ਼ਤ ਇਤਨੀ ਸੀ ਕਿ ਉਹ ਜ਼ੁਬਾਨੀ ਦਸ ਦਿੰਦੇ ਸਨ ਕਿ ਫਲਾਣੇ ਬਸੰਤ ਨੰਬਰ ਵਿਚ ਇਹ ਪ੍ਰਸੰਗ ਹੈ, ਇਹ ਤਸਵੀਰਾਂ ਹਨ। ਕਿਧਰੇ, ਸਤਿਗੁਰੂ ਜਗਜੀਤ ਸਿੰਘ ਜੀ ਜਿਵੇਂ ਕਿਰਪਾ ਕਰ ਰਹੇ ਹਨ ਉਨ੍ਹਾਂ ਦੇ ਜੀਵਨ ਦੀ ਸਮੱਗਰੀ ਇਕੱਠੀ ਕਰਨ ਦੀ ਵੀ ਕਿਸੇ ਨੂੰ ਸੁਮਤ ਬਖਸ਼ਣ।

**ਤਰਸੇਮ ਸਿੰਘ ਨਾਮਧਾਰੀ**
੯.੯.੧੯੯੮
ਲੁਧਿਆਣਾ

# ਧੰਨਵਾਦ

ਮਹਾਂ ਕਿਰਪਾਲੂ, ਧੰਨਤਾ ਦੇ ਯੋਗ, ਬੇਅੰਤ ਰਹਿਮਤਾਂ ਦੇ ਸਾਗਰ-ਬੇਅੰਤ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ ਜਿਹਨਾਂ ਨੇ ਮੇਰੇ ਸਿਰ ਤੇ ਮਿਹਰਾਂ ਭਰਿਆ ਹੱਥ ਰਖ ਕੇ ਇਸ ਚਿਤਰਾਵਲੀ (ਐਲਬਮ) ਦੀ ਤਿਆਰੀ ਕਰਵਾ ਲਈ ਹੈ। ਇਸ ਬਿਖੜੇ ਕਾਰਜ ਤੇ ਕਈਆਂ ਨੇ ਹੱਥ ਅਜ਼ਮਾਈ ਕਰਨੀ ਚਾਹੀ ਪਰੰਤੂ ਇਹ ਕਾਰਜ ਅਲੂਣੀ ਸਿੱਲ ਸਮਝਕੇ ਛੱਡ ਜਾਂਦੇ ਰਹੇ ਹਨ।

1987 ਈਸਵੀ ਵਿਚ ਮੈਨੂੰ ਸਤਿਜੁਗ ਅਖਬਾਰ ਦੇ "ਬਸੰਤ ਅੰਕ" ਦੀ ਪ੍ਰਕਾਸ਼ਨਾ ਲਈ ਉਸ ਸਮੇਂ ਦੇ ਪ੍ਰਬੰਧਕਾਂ ਨੇ ਸ੍ਰੀ ਜੀਵਨ ਨਗਰ ਬੁਲਾਇਆ ਸੀ, ਉਥੇ ਹੀ ਰਾਮਵਿਯੋਗੀ ਸੰਤ ਵਰਿਆਮ ਸਿੰਘ ਜੀ ਦੇ ਪਹਿਲੀ ਵਾਰ ਦਰਸ਼ਨ ਕੀਤੇ, ਉਹਨਾਂ ਦੇ ਜੀਵਨ ਅਤੇ ਆਰਟ ਬਾਰੇ ਕੁਝ ਜਾਣਕਾਰੀ ਹਾਸਲ ਕੀਤੀ ਜੋ ਉਸ ਸਾਲ ਦੇ "ਬਸੰਤ ਅੰਕ" ਵਿਚ ਲੇਖ ਦੇ ਰੂਪ ਵਿਚ ਪ੍ਰਕਾਸ਼ਤ ਹੋਈ ਸੀ। ਮੁਸਵਰ ਜੀ ਦੇ ਘਰ ਮੈਂ ਬੈਠੇ ਹੋਏ ਨੇ ਬਚਨ ਦਿੱਤਾ ਸੀ ਕਿ ਮੈਂ ਉਹਨਾਂ ਬਾਰੇ ਕਦੇ ਪੁਸਤਕ ਦੀ ਰਚਨਾ ਕਰਾਂਗਾ। ਬਚਨ ਤਾਂ ਕਰ ਬੈਠਾ ਪਰੰਤੂ ਇਹ ਨਾ ਸੋਚਿਆ ਕਿ ਇਹ ਕੰਮ ਕਿੰਨਾ ਔਖਾ ਹੈ। ਉਹਨਾਂ ਦੀਆਂ ਚਿਤਰੀਆਂ ਤਸਵੀਰਾਂ ਇਕਤਰ ਕਰਨੀਆਂ ਬਹੁਤ ਔਖਾ ਕੰਮ ਹੈ, ਹਾਲਾਂ ਕਿ 1987 ਈਸਵੀ ਵਿਚ ਇਹ ਕੰਮ ਆਸਾਨ ਸੀ ਕਿਉਂਕਿ ਸ੍ਰੀ ਜੀਵਨ ਨਗਰ ਉਹਨਾਂ ਦੀਆਂ ਬਣਾਈਆਂ ਪ੍ਰਿੰਟਿਡ ਤਸਵੀਰਾਂ ਸਤਿਜੁਗ ਦੇ ਦਫਤਰ 'ਚੋਂ ਮਿਲ ਜਾਂਦੀਆਂ ਸਨ ਜੋ ਅਜ ਕਲ ਦੁਰਲਭ ਹੋ ਚੁੱਕੀਆਂ ਹਨ।

ਮੇਰੇ ਕੋਲ ਏਨੀ ਮਾਇਆ ਨਹੀਂ ਸੀ ਕਿ ਇਹ ਸਾਰੀਆਂ ਤਸਵੀਰਾਂ ਕੈਮਰੇ ਰਾਹੀਂ ਤਿਆਰ ਕਰਵਾ ਕੇ ਐਲਬਮ ਤਿਆਰ ਕਰਦਾ, ਸੋ ਚੁਪ ਕਰਕੇ ਬੈਠ ਗਿਆ, ਗਲ ਆਈ ਗਈ ਹੋ ਗਈ, ਮੁਸਵਰ ਜੀ ਪ੍ਰਲੋਕ ਗਮਨ ਕਰ ਗਏ, ਕਈ ਵਾਰ ਮਨ ਵਿਚ ਆਉਂਦਾ ਕਿ ਸ੍ਰ. ਸੋਭਾ ਸਿੰਘ, ਜੀ ਐਸ. ਸੋਹਣ ਸਿੰਘ, ਐਸ.ਜੀ.ਠਾਕੁਰ ਸਿੰਘ, ਬੀਬੀ ਫੂਲਾ ਰਾਣੀ ਦੇ ਆਰਟ ਵਰਕ, ਤੇ ਯਾਦਗਾਰੀ ਗ੍ਰੰਥ ਅਤੇ ਇਤਿਹਾਸਕ ਐਲਬਮ ਤਿਆਰ ਹੋ ਸਕਦੇ ਹਨ ਤਾਂ ਮੁਸੱਵਰ ਜੀ ਤੇ ਕਿਉਂ ਨਹੀਂ ਤਿਆਰ ਹੋ ਸਕਦੇ ? ਪਰੰਤੂ ਕੋਈ ਆਸ ਦੀ ਕਿਰਣ ਦਿਖਾਈ ਨਾ ਦੇਂਦੀ ਹੋਣ ਕਰਕੇ ਚੁਪ ਕਰ ਜਾਣਾ।

ਕੁਝ ਸਾਲ ਪਹਿਲਾਂ ਇਕ ਆਸ ਦੀ ਕਿਰਣ ਜਾਗੀ, ਮੇਰੇ ਪਰਮ ਮਿੱਤਰ ਚੰਡੀਗੜ੍ਹ ਦੇ ਪ੍ਰਸਿੱਧ ਫੋਟੋਗ੍ਰਾਫਰ ਸ੍ਰ. ਜੈਤੇਗ ਸਿੰਘ ਅਨੰਤ ਜੀ ਦਾ ਪ੍ਰੇਮ ਪੱਤਰ ਆਇਆ ਕਿ ਉਹ ਸੰਤ ਵਰਿਆਮ ਸਿੰਘ ਜੀ ਬਾਰੇ ਕੁਝ ਆਰਟ ਵਰਕ ਇਕੱਠਾ ਕਰਕੇ ਛਪਵਾਉਣਾ ਚਾਹੁੰਦੇ ਹਨ ਅਤੇ ਉਹਨਾਂ ਨੇ ਮੇਰੀ ਮਦਤ ਮੰਗੀ। ਮੇਰੇ ਕੋਲ ਜੋ ਵੀ ਸੰਤ ਵਰਿਆਮ ਸਿੰਘ ਜੀ ਬਾਰੇ ਕੱਚਾ ਮੈਟਰ ਸੀ ਉਹ ਖੁਸ਼ੀ ਖੁਸ਼ੀ ਉਹਨਾਂ ਦੇ ਹਵਾਲੇ ਕਰ ਦਿੱਤਾ ਪਰੰਤੂ ਛੇਤੀ ਹੀ ਪਤਾ ਲਗਾ ਕਿ ਉਹਨਾਂ ਨੇ ਇਹ ਕਾਰਜ ਕਰਨ ਵਿਚ ਅਸਮਰਥਤਾ ਪ੍ਰਗਟਾਈ ਹੈ, ਸੋ ਇਕ ਵਾਰ ਫਿਰ ਮੈਨੂੰ ਇਸ ਬਾਰੇ ਸੋਚਣ ਲਈ ਮਜਬੂਰ ਕਰ ਦਿੱਤਾ।

ਅਖੀਰ ਸੰਤ ਨਿਸ਼ਾਨ ਸਿੰਘ ਜੀ ਹਜ਼ੂਰੀ ਫੋਟੋਗ੍ਰਾਫਰ ਸ੍ਰੀ ਸਤਿਗੁਰੂ ਜੀ ਨਾਲ ਮੈਂ ਇਸ ਪ੍ਰਾਜੈਕਟ ਬਾਰੇ ਗਲ ਕੀਤੀ, ਉਹਨਾਂ ਨੇ ਨਾਮਧਾਰੀ ਆਡੀਓ ਵੀਡੀਓ ਲਾਇਬਰੇਰੀ ਸ੍ਰੀ ਭੈਣੀ ਸਾਹਿਬ ਵਿਖੇ ਐਲਬਮਾਂ ਦਿਖਾਈਆਂ ਪ੍ਰੰਤੂ ਉਹਨਾਂ ਕੋਲ ਵੀ ਮੁਸਵਰ ਜੀ ਵਾਲੀਆਂ ਸਾਰੀਆਂ ਪੇਂਟਿੰਗਜ਼ ਮੌਜੂਦ ਨਹੀਂ ਸਨ। ਉਹਨਾਂ

ਨੇ ਕੁਝ ਕੁ ਤਸਵੀਰਾਂ ਮੈਨੂੰ ਕੈਮਰੇ ਰਾਹੀਂ ਤਿਆਰ ਕਰਕੇ ਦਿੱਤੀਆਂ, ਉਹਨਾਂ ਲਈ ਮੈਂ ਸੰਤ ਨਿਸ਼ਾਨ ਸਿੰਘ ਦਾ ਧੰਨਵਾਦੀ ਹਾਂ। ਫਿਰ ਮੈ ਇਹ ਪੁਸਤਕ ਤਿਆਰ ਕਰਨ ਦਾ ਮਨ ਬਣਾ ਲਿਆ। ਕੁਝ ਤਸਵੀਰਾਂ ਮੈਂ ਸੰਤ ਜਸਵੰਤ ਸਿੰਘ, ਜਸਵੰਤ ਫੋਟੋ ਸਟੂਡੀਓ ਸੰਤ ਨਗਰ ਵਾਲਿਆਂ ਤੋਂ ਖਰੀਦੀਆਂ ਜੋ ਹਰ ਮੇਲੇ ਤੇ ਤਸਵੀਰਾਂ ਦਾ ਸਟਾਲ ਲਗਾਉਂਦੇ ਹਨ। ਇਸ ਤੋਂ ਬਿਨਾਂ ਆਪਣੇ ਪਿੰਡ ਦੇ ਨੇੜੇ ਸ੍ਰੀ ਸੁਖਵਿੰਦਰ ਸਿੰਘ, ਸੁਖਵਿੰਦਰ ਫੋਟੋ ਸਟੂਡੀਓ ਖੁੱਡਾ (ਜ਼ਿਲ੍ਹਾ ਹੁਸ਼ਿਆਰਪੁਰ) ਵਾਲਿਆਂ ਦਾ ਵੀ ਧੰਨਵਾਦ ਕਰਦਾ ਹਾਂ ਜਿਹਨਾਂ ਬਜ਼ਾਰ ਨਾਲੋ ਘਟ ਰੇਟ ਤੇ ਮੈਨੂੰ ਅੱਛੀਆਂ ਤਸਵੀਰਾਂ ਜੋ ਵੀ ਮੈਨੂੰ ਲੋੜੀਂਦੀਆਂ ਸਨ, ਬਣਾ ਕੇ ਦਿੱਤੀਆਂ। ਸੰਤ ਆਤਮਾ ਸਿੰਘ ਜੋਹਲ ਸਾਬਕਾ ਸੰਪਾਦਕ ਸਤਿਜੁਗ ਅਖਬਾਰ ਦਾ ਵੀ ਧੰਨਵਾਦ ਕਰਦਾ ਹਾਂ ਜਿਹਨਾਂ ਕੋਲ ਮੈਂ ਸ੍ਰੀ ਭੈਣੀ ਸਾਹਿਬ ਜਦੋਂ ਆਵਾਂ ਰਿਹਾਇਸ਼ ਰਖਦਾ ਹਾਂ, ਪੁਸਤਕ ਰਚਣ ਸਮੇਂ ਮੈਨੂੰ ਯੋਗ ਸੁਝਾਅ ਦੇਂਦੇ ਰਹੇ।

ਸੰਤ ਵਰਿਆਮ ਸਿੰਘ ਜੀ ਬਾਰੇ ਇਕ ਹੋਰ ਵਰਣਨਯੋਗ ਗਲ ਇਹ ਹੈ ਕਿ ਜਿੰਨੇ ਆਪ ਜੀ ਸੂਖਮ ਭਾਵਾਂ ਦੇ ਚਿਤਰਨ ਵਾਲੇ ਅੱਛੇ ਮੁਸਵਰ ਅਤੇ ਕਵੀ ਸਨ, ਓਨੇ ਹੀ ਉਹ ਅੱਛੇ ਲਿਖਾਰੀ ਵੀ ਸਨ। ਸਤਿਗੁਰਾਂ ਨਾਲ ਹਰ ਭੇਂਟ ਵਾਰਤਾ ਨੂੰ ਉਹਨਾਂ ਨੇ ਬੜੇ ਅਨੂਪਮ ਸ਼ਬਦਾਂ ਵਿਚ ਲਿਖਿਆ ਹੈ ਕਿ ਹਰ ਘਟਨਾ ਨੂੰ ਪਾਠਕਾਂ ਦੀਆਂ ਅੱਖਾਂ ਸਹਮਣੇ ਸਾਕਾਰ ਰੂਪ ਵਿਚ ਖੜ੍ਹਾ ਕਰ ਦੇਂਦੇ ਹਨ। ਇਕ ਅੱਧ ਥਾਂ ਉਹਨਾਂ ਦੀਆਂ ਲਿਖਤਾਂ ਵਿਚ ਘਟਨਾਵਾਂ ਦਾ ਦੂਹਰਾ ਵੀ ਹੋਇਆ ਹੈ, ਪ੍ਰੰਤੂ ਲਿਖਤ ਵਿਚ ਰੋਚਕਤਾ ਅਤੇ ਭਗਤੀ ਭਾਵਨਾ ਏਨੀ ਪ੍ਰਬੀਨ ਹੈ ਕਿ ਉਹ ਦੂਹਰਾ ਰੜਕਦਾ ਨਹੀਂ। ਇਕ ਹੋਰ ਗਲ ਵਿਸ਼ੇਸ਼ ਵਰਣਨਯੋਗ ਹੈ ਕਿ ਮੈਂ, ਮੁਸਵਰ ਜੀ ਦੀ ਲਿਖਤ ਵਿਚ ਸ਼ਬਦ ਬਣਤਰ ਨੂੰ ਬਿਲਕੁਲ ਛੇੜਿਆ ਨਹੀਂ ਹੈ ਜਿਵੇਂ ਉਹਨਾਂ ਨੇ ਲਗਾ ਮਾਤਰਾਂ ਅਖਰਾਂ ਨਾਲ ਲਗਾਈਆਂ ਸਨ, ਉਵੇਂ ਹੀ ਰਹਿਣ ਦਿੱਤੀਆਂ ਹਨ ਕਿਉਂਕਿ ਸੰਪਾਦਕ ਨੂੰ ਕਿਸੇ ਦੀ ਲਿਖਤ ਨਾਲ ਛੇੜਛਾੜ ਕਰਨ ਦਾ ਕੋਈ ਅਧਿਕਾਰ ਨਹੀਂ ਹੁੰਦਾ।

ਮੈਂ ਇਹ ਦਾਅਵਾ ਨਹੀਂ ਕਰਦਾ ਕਿ ਇਹ ਪੁਸਤਕ ਹਰ ਪੱਖੋਂ ਪੂਰਨ ਹੈ, ਕਿਉਂਕਿ ਇਸ ਵਿਚ ਉਹਨਾਂ ਦੀਆਂ ਸਾਰੀਆਂ ਤਸਵੀਰਾਂ ਪ੍ਰਕਾਸ਼ਤ ਨਹੀਂ ਹੋ ਸਕੀਆਂ, ਕਈਆਂ ਨੂੰ ਤਾਂ ਨਾਮਧਾਰੀ ਦਰਬਾਰ ਨੇ ਵੀ ਸ਼ਾਇਦ ਸੰਭਾਲਿਆ ਨਹੀਂ ਹੈ ਜਿਵੇਂ ਕਿ ਸਵਾਮੀ ਤਖਤ ਸਿੰਘ ਜੀ ਦੀ ਤਸਵੀਰ ਜੋ ਅਲੋਪ ਹੋ ਚੁੱਕੀ ਹੈ। ਇਸ ਤੋਂ ਬਿਨਾਂ ਉਹਨਾਂ ਦੀ ਜੀਵਨ ਕਹਾਣੀ ਵੀ ਅਜੇ ਅਧੂਰੀ ਹੈ ਕਿਉਂਕਿ 1987 ਈਸਵੀ ਵਿਚ ਸਤਿਜੁਗ ਅਖ਼ਬਾਰ ਵਿਚ ਉਹ ਕਿਸ਼ਤਵਾਰ ਛਪਦੀ ਛਪਦੀ ਇਕ ਦਮ ਬੰਦ ਕਰ ਦਿੱਤੀ ਗਈ ਸੀ। ਉਸ ਸਮੇਂ ਦੇ ਸੰਪਾਦਕ ਸਵਰਗਵਾਸੀ ਮਹੰਤ ਆਤਮਾ ਸਿੰਘ ਸਨਖਤ੍ਰਾ ਜੀ ਨੇ ਦੱਸਿਆ ਸੀ ਕਿ ਉਹਨਾਂ ਦੀ ਜੀਵਨ ਕਹਾਣੀ ਦੇ ਕੁਝ ਅੰਸ਼ ਹੋਰ ਵੀ ਪ੍ਰੈਸ ਵਿਚ ਛਪਣ ਹਿਤ ਆਏ ਸਨ, ਪ੍ਰੰਤੂ ਉਹ ਲਿਖਤ ਕਿਧਰ ਗਈ, ਇਸ ਬਾਰੇ ਕੁਝ ਪਤਾ ਨਹੀਂ ਲਗਦਾ।

ਸੋ ਮੈਂ ਜੋ ਵੀ ਇਕਤਰ ਕਰ ਸਕਿਆ ਹਾਂ ਪਾਠਿਕਾਂ ਦੀ ਨਜ਼ਰ ਕਰ ਦਿੱਤਾ ਹੈ। ਅਖੀਰ ਵਿਚ ਮੈਂ ਸੰਤ ਤਰਸੇਮ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਜੋ ਸਾਹਿਤਕਾਰਾਂ ਦੇ ਕਦਰਦਾਨ ਹਨ, ਉਹਨਾਂ ਨੇ ਪੁਸਤਕ ਦੀ ਭੂਮਿਕਾ ਲਿਖੀ ਹੈ। ਮੈਂ ਉਹਨਾਂ ਲਿਖਾਰੀਆਂ ਦਾ ਵੀ ਧੰਨਵਾਦੀ ਹਾਂ ਜਿਹਨਾਂ ਦੀਆਂ ਲਿਖਤਾਂ ਵਿਚੋਂ ਸੰਤ ਵਰਿਆਮ ਸਿੰਘ ਜੀ ਬਾਰੇ ਜਾਣਕਾਰੀ ਟੂਕਾਂ ਤੇ ਲਿਖਤਾਂ ਲੈ ਕੇ ਇਥੇ ਸ਼ਾਮਲ ਕੀਤੀਆਂ ਹਨ। ਇਹਨਾਂ ਤੋਂ ਬਿਨਾਂ ਸੰਤ ਹਰਪਾਲ ਸਿੰਘ ਜੀ, ਸੰਤ ਰਛਪਾਲ ਸਿੰਘ ਜੀ ਹਜ਼ੂਰੀ ਸੇਵਕ ਅਤੇ ਕਹਾਣੀਕਾਰ ਸੁਖਜੀਤ ਸਿੰਘ ਜੀ ਦਾ ਵੀ ਧੰਨਵਾਦ ਕਰਦਾ ਹਾਂ ਜਿਹਨਾਂ ਨੇ ਇਹ ਪੁਸਤਕ ਪੜ੍ਹੀ ਤੇ ਯੋਗ ਸੁਝਾਅ ਦਿੱਤੇ। ਇਹਨਾਂ ਤੋਂ ਬਿਨਾਂ ਆਪਣੀ ਪਤਨੀ ਪ੍ਰਮਜੀਤ ਕੌਰ ਜੀ ਦਾ ਵੀ ਧੰਨਵਾਦ ਕਰਨ ਤੋਂ ਬਿਨਾਂ ਰਹਿ ਨਹੀਂ ਸਕਦਾ, ਕਿਉਂਕਿ ਉਹਨਾਂ

ਨੇ ਇਹ ਸਾਰਾ ਕੁਝ ਕਰਨ ਲਈ ਮੇਰਾ ਹੌਂਸਲਾ ਬਣਾਈ ਰੱਖਿਆ ਹੈ। ਅਖੀਰ ਵਿਚ ਮੈਂ ਸੁਰਜੀਤ ਜੈਨ ਸਾਹਿਬ ਅਤੇ ਸਵਾਮੀ ਚੈਤੰਨਯਾ ਜੀ, ਮਾਲਕ ਸਵਾਮੀ ਪ੍ਰਿੰਟਰਜ਼ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਉਚੇਚੇ ਤੌਰ ਤੇ ਪੁਸਤਕ ਦੀ ਪ੍ਰਕਾਸ਼ਨਾ ਵਿਚ ਦਿਲਚਸਪੀ ਲਈ ਹੈ। ਮੈਂ ਆਸ ਕਰਦਾ ਹਾਂ ਕਿ ਪਾਠਿਕ ਇਸ ਪੁਸਤਕ ਦੀ ਲਿਖਤ ਅਤੇ ਚੋਣ ਦਾ ਸਵਾਗਤ ਕਰਨਗੇ ਅਤੇ ਜੋ ਵੀ ਇਸ ਵਿਚ ਤਰੁਟੀਆਂ ਦਿਸਣ, ਪਾਠਿਕ ਮੈਨੂੰ ਉਹਨਾਂ ਬਾਰੇ ਸੂਚਿਤ ਕਰਨ, ਉਹ ਅਗਲੇ ਐਡੀਸ਼ਨ ਵਿਚ ਦੂਰ ਕੀਤੀਆਂ ਜਾਣਗੀਆਂ। ਕਿਸੇ ਇਕ ਵੀ ਪਾਠਿਕ ਦੇ ਮਨ ਵਿਚ ਮੁਸਵਰ ਜੀ ਵਾਂਗ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਦੀ ਇੱਛਾ ਜਾਗ ਪਏ ਤਾਂ ਮੈਂ ਆਪਣਾ ਇਹ ਯਤਨ ਸਫਲ ਹੋਇਆ ਸਮਝਾਂਗਾ।

ਪਿੰਡ - ਜੀਆ ਨੱਥਾ
ਡਾਕਖਾਨਾ - ਖੁੱਡਾ- 144305
ਜਿਲਾ - ਹੁਸ਼ਿਆਰਪੁਰ (ਪੰਜਾਬ)
ਤਾਰੀਖ : 01-01-2000 ਈਸਵੀ

ਪੰਥ ਸੇਵਕ
**ਦੇਵਿੰਦਰ ਸਿੰਘ ਗਿਲ**
(ਜੀਆ ਨੱਥਾ)



ਸੰਤ ਵਰਿਆਮ ਸਿੰਘ ਮੁਸੱਵਰ

ਇਹ ਤਸਵੀਰ ਸਤਿਜੁਗ ਅਖਬਾਰ ਦੇ "ਬਸੰਤ ਅੰਕ-ਪਾਠ ਅੰਕ"
ਮਾਘ ਫਗੱਣ 2010 ਬਿ : ਦੇ ਅੰਕ ਵਿਚ ਪ੍ਰਕਾਸ਼ਤ ਹੋਈ ਸੀ

# ਰਾਮ ਵਿਯੋਗੀ ਪੰਥ ਰਤਨ ਸੰਤ ਵਰਿਆਮ ਸਿੰਘ ਮੁਸੱਵਰ

✍ ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਜਿੱਥੇ ਵਸਲ ਅਰਥਾਤ ਮਿਲਾਪ ਦੇ ਦੋ ਪਲ ਵੀ ਮੁਰਦਾ ਹੋਈ ਜ਼ਿੰਦਗੀ ਨੂੰ ਬਸੰਤ ਦੀ ਬਹਾਰ, ਖੁਸ਼ੀਆਂ ਖੇੜੇ ਦੇ ਦੇਂਦੇ ਹਨ ਉਥੇ ਬਿਰਹੋਂ ਦਾ, ਵਿਯੋਗ ਦਾ, ਇਕ ਪਲ ਵੀ ਉਮਰਾਂ ਦਾ ਰੋਗ ਲਾ ਜਾਂਦਾ ਹੈ, ਪਿਆਰਾ ਨਜ਼ਰ ਨਾ ਆਵੇ ਤਾਂ ਦਿਨ ਦਾ ਚੈਨ ਤੇ ਰਾਤ ਦੀ ਨੀਂਦ ਉਡ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਲਿਖਿਆ ਹੈ, -"ਇਕ ਘੜੀ ਨ ਮਿਲਤੇ ਤਾਂ ਕਲਿਜੁਗੁ ਹੋਤਾ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥

ਇਤਿਹਾਸ ਗਵਾਹ ਹੈ ਕਿ ਇਹ ਬਾਣੀ ਪੰਚਮ ਪਾਤਸ਼ਾਹ ਜੀ ਨੇ ਉਸ ਸਮੇਂ ਉਚਾਰੀ ਸੀ ਜਦੋਂ ਅਜੇ ਉਹਨਾਂ ਨੂੰ ਗੁਰਿਆਈ ਨਹੀਂ ਸੀ ਮਿਲੀ ਅਤੇ ਚੌਥੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਪੰਚ ਭੂਤਕ ਸਰੀਰ ਵਿਚ ਕਾਇਮ ਸਨ। ਸਤਿਗੁਰਾਂ ਨੇ (ਗੁਰੂ) ਅਰਜਨ ਦੇਵ ਜੀ ਨੂੰ ਲਾਹੌਰ ਰਿਸ਼ਤੇਦਾਰੀ ਵਿਚ ਇਕ ਵਿਆਹ ਵਿਚ ਹਾਜ਼ਰੀ ਲਗਾਉਣ ਭੇਜਿਆ ਸੀ ਤਾਂ ਉਥੇ ਕੁਝ ਦਿਨ ਗੁਰ ਦਰਸ਼ਨਾਂ ਬਾਝੋਂ ਬਤੀਤ ਹੋਏ ਤਾਂ ਗੁਰ ਪਿਤਾ ਦੇ ਵਿਛੋੜੇ ਵਿਚ ਇਹ ਬਾਣੀ ਉਚਾਰੀ ਸੀ। ਇਹ ਤਾਂ ਕੁਝ ਦਿਨਾਂ ਦੀ ਗਲ ਸੀ ਤਾਂ ਗੁਰੂ ਦਾ ਵਿਛੋੜਾ ਪੰਚਮ ਪਾਤਸ਼ਾਹ ਜੀ ਲਈ ਅਸਹਿ ਹੋ ਗਿਆ ਸੀ ਪ੍ਰੰਤੂ ਧੰਨ ਹੈ ਨਾਮਧਾਰੀ ਜਗਤ ਜਿਹਨਾਂ ਦਾ "ਦਿਲਾਂ ਦਾ ਜਾਨੀ" 18 ਜਨਵਰੀ 1872 ਈਸਵੀ ਨੂੰ ਅਖੋਂ ਓਹਲੇ ਹੋ ਰੰਗੂਨ ਵਲ ਚਲਾ ਗਿਆ, ਅਜ ਉਹਨਾਂ ਨੂੰ ਗਏ ਸਵਾ ਸੌ ਸਾਲ (125 ਸਾਲ) ਤੋਂ ਉੱਤੇ ਸਮਾਂ ਬਤੀਤ ਹੋ ਗਿਆ ਹੈ, ਨਾਮਧਾਰੀਆਂ ਨੇ ਉਹਨਾਂ ਦੇ ਦਰਸ਼ਨ ਕਰਨ ਲਈ ਪਤਾ ਨਹੀਂ ਕੀ ਕੀ ਜ਼ਫ਼ਰ ਜਾਲੇ ਹਨ ? ਸਤਿਗੁਰੂ ਦੇ ਦਰਸ਼ਨ ਕਰਨ ਲਈ ਨਾਮਧਾਰੀ ਰੰਗੂਨ, ਮਰਗੋਈ ਤਕ ਗਏ, ਸੰਤ ਮੀਹਾਂ ਸਿੰਘ ਜਿਹੇ ਸਿਦਕੀਆਂ ਨੇ ਤਾਂ ਸਤਿਗੁਰਾਂ ਦੇ ਸਥਾਨ ਦੁਆਲੇ ਲਗੇ ਹੋਏ ਜੰਗਲੇ ਨੂੰ ਟਪ ਕੇ ਚਰਨ ਧੂੜ ਪ੍ਰਾਪਤ ਕੀਤੀ ਪਰੰਤੂ ਅਜੇ ਤਕ ਉਹਨਾਂ ਨੂੰ ਸਤਿਗੁਰਾਂ ਦੇ ਖੁੱਲ੍ਹੇ ਦਰਸ਼ਨ ਨਸੀਬ ਨਹੀਂ ਹੋਏ। ਸਤਿਗੁਰਾਂ ਦੇ ਦਰਸ਼ਨ ਲਈ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਅਨੇਕ ਨਾਮਧਾਰੀਆਂ ਨੇ ਸਰਕਾਰੀ ਕਰੋਪੀ ਦੇ ਬਾਵਜੂਦ ਦਰਸ਼ਨਾਂ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਵਾਏ, ਇਸ ਲਈ ਉਹਨਾਂ ਨੂੰ ਸਰਕਾਰੀ ਤਸੀਹੇ ਤੇ ਸਜ਼ਾਵਾਂ ਭੋਗਣੀਆਂ ਪਈਆਂ, ਦੂਜੇ ਸਮਾਜਾਂ ਨੇ ਉਹਨਾਂ ਨਾਲ ਮਖੌਲ ਕੀਤੇ, ਉਹਨਾਂ ਦੀਆਂ ਸਰਕਾਰ ਨੇ ਜ਼ਮੀਨਾਂ ਜਾਇਦਾਦਾਂ ਜ਼ਬਤ ਕਰ ਲਈਆਂ। ਕਈ ਦਰਸ਼ਨ ਅਭਿਲਾਸ਼ੀਆਂ ਨੂੰ ਜੇਲ੍ਹਾਂ ਵਿਚ ਡਕ ਦਿੱਤਾ, ਕਈਆਂ ਨੂੰ ਰੰਗੂਨ ਵਲ ਗੁਰੂ ਦਰਸ਼ਨ ਹਿਤ ਗਏ ਹੋਇਆਂ ਨੂੰ ਸਰਕਾਰ ਨੇ ਖਾਰੇ ਸਮੁੰਦਰ ਵਿਚ ਡੋਬ ਕੇ ਸ਼ਹੀਦ ਕਰ ਦਿੱਤਾ ਜਿਹਨਾਂ ਦੇ ਨਾਮ ਅੱਜ ਅਸੀਂ ਭੁੱਲ ਚੁੱਕੇ ਹਾਂ ਅਤੇ ਇਤਿਹਾਸਕਾਰ ਵੀ ਉਹਨਾਂ ਦੇ ਨਾਮ ਭਾਲਣ ਤੋਂ ਅਸਮਰਥ ਰਹੇ ਹਨ।

ਪੰਜਾਬੀ ਲੋਕ ਸਾਹਿਤ ਵਿਚ ਇਕ ਲੋਕ ਬੋਲੀ ਆਉਂਦੀ ਹੈ- "ਰੂਹ ਲੈ ਗਿਆ ਦਿਲਾਂ ਦਾ ਜਾਨੀ, ਹੱਡ ਸਾਨੂੰ ਚੁਕਣਾ ਪਿਆ।" ਇਹ ਤੱਥ ਨਾਮਧਾਰੀ ਜਗਤ ਤੇ ਢੁਕਦਾ ਹੈ, 1872 ਈਸਵੀ ਵਿਚ ਅਖੋਂ ਓਹਲੇ ਸਤਿਗੁਰੂ ਰਾਮ ਸਿੰਘ ਜੀ ਨੂੰ ਹੋਇਆਂ ਨੂੰ 125 ਸਾਲ ਤੋਂ ਉਪਰ ਹੋ ਗਏ ਹਨ, ਉਹ ਤਾਂ ਨਾਮਧਾਰੀ ਸੰਗਤ ਦੀ ਰੂਹ ਸਨ, ਦਿਲਾਂ ਦੀ ਧੜਕਣ ਸਨ ਜੋ ਰੂਹ ਲੈ ਗਏ ਅਤੇ ਇਹ ਮੁਰਦਾ ਸਰੀਰ (ਹੱਡ) ਸਵਾ ਸੌ ਸਾਲ

ਹੋਏ ਚੁਕੀ ਫਿਰਦਿਆਂ ਨੂੰ, ਇਸ ਆਸ ਨਾਲ ਕਿ ਸਤਿਗੁਰੂ ਰਾਮ ਸਿੰਘ ਜੀ ਮੁੜ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਣਗੇ। ਇਤਿਹਾਸ ਗਵਾਹ ਹੈ ਕਿ ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਰੋ ਰੋ ਕੇ ਅੱਖਾਂ ਦੇ ਕੋਨੇ ਗਾਲ ਲਏ ਸਨ ਅਤੇ ਆਪ ਜੀ ਕਦੇ ਵੀ ਸਿਰ ਉੱਚਾ ਕਰਕੇ ਕਿਸੇ ਵਲ ਨਾ ਤਕਦੇ ਅਤੇ ਸਾਰੀ ਉਮਰ ਵਿਛੋੜੇ ਵਿਚ ਅੱਖਾਂ ਨੀਵੀਆਂ ਹੀ ਕਰੀ ਰੱਖੀਆਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵੀ ਨਾਮਧਾਰੀਆਂ ਨੇ ਗੁਰੂ ਮਿਲਾਪ ਲਈ ਕਿਹੜੇ ਘਟ ਜਤਨ ਕੀਤੇ ਹਨ। ਸਤਿਗੁਰਾਂ ਨੇ ਉਹਨਾਂ ਦੇ ਦਰਸ਼ਨਾਂ ਖਾਤਰ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਨੇਕ ਅਖੰਡ ਪਾਠ ਕਰਵਾਏ, ਸਵਾ ਲਖ ਪਾਠ ਕਰਵਾਏ, ਹਵਨ ਯਗ ਕਰਵਾਏ, ਚੰਡੀ ਦੀ ਵਾਰ ਦੇ ਪਾਠ ਅਤੇ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਵਾਏ ਜੋ ਅਜ ਵੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕਰਵਾਏ ਜਾਂਦੇ ਹਨ ਤਾਂ ਕਿ ਕਿਤੇ ਸਤਿਗੁਰੂ ਰਾਮ ਸਿੰਘ ਜੀ ਕਿਰਪਾ ਕਰਨ ਅਤੇ ਮੁੜ ਸੰਗਤ ਨੂੰ ਉਹ ਦਰਸ਼ਨ ਦੇਣ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਦਾ ਵੈਰਾਗੀ ਹੋਏ ਰਹਿੰਦੇ ਸਨ, ਜਦੋਂ ਕਿਤੇ ਦੀਵਾਨ ਵਿਚ ਵਾਜੇ ਦੀ ਚੌਥੀ ਤੇ ਪੰਜਵੀਂ ਕਾਲੀ ਸੁਰ ਤੇ ਰਾਗੀ ਹੱਥ ਰਖ ਦੇਂਦੇ ਸਨ ਤਾਂ ਮਸਤਾਨੇ ਰਾਮ ਦੇ ਵਿਯੋਗੀ ਕਿਲਕਾਰੀਆਂ ਮਾਰ ਉਠਦੇ, ਧਾਹਾਂ ਮਾਰ ਮਾਰ ਰੋਂਦੇ, ਤਨ ਦੇ ਬਸਤਰ ਫਟ ਜਾਂਦੇ, ਕੇਸ ਖੁਲ ਜਾਂਦੇ ਅਤੇ ਕਈ ਵਾਰ ਹੋ ਰਹੇ ਹਵਨਾਂ ਵਿਚ ਮਸਤਾਨੇ, ਪਹਿਰੇਦਾਰਾਂ ਦੇ ਰੋਕਣ ਦੇ ਬਾਵਜੂਦ ਵੀ ਹਵਨ ਕੁੰਡ ਵਿਚ ਮਸਤਾਨੀ ਬਿਰਤੀ ਵਿਚ ਛਲਾਂਗ ਮਾਰ ਦੇਂਦੇ ਸਨ, ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਵੀ ਵੈਰਾਗੀ ਹੋ ਜਾਇਆ ਕਰਦੇ ਸਨ, ਸਾਰਾ ਵਾਤਾਵਰਣ ਹੀ ਸੋਗਮਈ ਹੋ ਜਾਂਦਾ, ਸਾਰਾ ਭੈਣੀ ਸਾਹਿਬ ਸੋਗੀ ਹੋਇਆ ਨਜ਼ਰ ਆਉਂਦਾ, ਇਥੋਂ ਤਕ ਕਿ ਭੈਣੀ ਸਾਹਿਬ ਰਹਿ ਰਹੇ ਪੰਛੀ ਤੇ ਪਸ਼ੂ ਵੀ ਖਾਣਾ ਪੀਣਾ ਤਿਆਗ ਜਾਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤਾਂ ਦੀਵਾਨ ਅਸਥਾਨ ਵਿਚ ਗੋਲਾਈ ਦੀ ਸ਼ਕਲ ਵਿਚ ਮਸਤਾਨਿਆਂ ਲਈ ਜਗ੍ਹਾ ਛੱਡੀ ਜਾਂਦੀ ਸੀ, ਜਿਥੇ ਉਹ ਮਸਤ ਹੋ ਕੇ ਪੈਰਾਂ ਨੂੰ ਘੁੰਗਰੂ ਬੰਨਕੇ, ਕਦੇ ਇਕ ਹਥ ਗਲਾਸ ਤੇ ਦੂਜੇ ਹਥ ਕੜੇ ਨਾਲ ਨ੍ਰਿਤ ਕਰਿਆ ਕਰਦੇ ਸਨ ਅਤੇ ਕਦੇ ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਵਿਚ ਕਿਲਕਾਰੀਆਂ ਮਾਰਦੇ ਲੋਟ ਪੋਟ ਹੋਇਆ ਕਰਦੇ ਸਨ। ਉਹਨਾਂ ਮਸਤਾਨਿਆਂ ਵਿਚੋਂ ਰਾਮ ਵਿਯੋਗੀ ਸੰਤ ਵਰਿਆਮ ਸਿੰਘ ਜੀ ਵੀ ਇਕ ਸਨ ਜੋ ਸਾਰੀ ਉਮਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਅਥਰੂ ਵਹਾਉਂਦੇ ਰਹੇ ਅਤੇ ਸਮੇਂ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਉਹਨਾਂ ਦੇ ਦਰਸ਼ਨ ਕਰਕੇ ਅਸਲ ਤਸਵੀਰਾਂ ਤਿਆਰ ਕਰਦੇ ਰਹੇ।

ਸੰਤ ਵਰਿਆਮ ਸਿੰਘ ਜੀ ਦਾ ਜਨਮ ਜ਼ਿਲ੍ਹਾ ਸਿਆਲਕੋਟ ਵਿਚ ਪਿੰਡ ਮਾਲੂਵਾਲੀ ਵਿਖੇ ਮਾਤਾ ਇੰਦਰ ਕੌਰ ਦੀ ਕੁੱਖ ਤੋਂ ਸਰਦਾਰ ਲਹਿਣਾ ਸਿੰਘ ਦੇ ਘਰ ਲਗਭਗ 1905 ਈਸਵੀ ਵਿਚ ਹੋਇਆ, ਪਹਿਲਾਂ ਉਹ ਨਾਮਧਾਰੀ ਨਹੀਂ ਸਨ। ਸੰਤਾਂ ਦੇ ਤਿੰਨ ਭਰਾ ਹੋਰ ਸਨ, ਉਹਨਾਂ ਦਾ ਪ੍ਰਵਾਰ ਰਾਮਗੜ੍ਹੀਆ ਸਮਾਜ ਨਾਲ ਸੰਬੰਧਤ ਸੀ ਅਤੇ ਉਹਨਾਂ ਦੇ ਪਿਤਾ ਜੀ ਦਸਾਂ ਨਹੁੰਆਂ ਦੀ ਕਿਰਤ ਕਰਕੇ ਪ੍ਰਵਾਰ ਨੂੰ ਪਾਲਦੇ ਸਨ। ਸੰਤਾਂ ਦੇ ਮਾਤਾ ਪਿਤਾ ਜੀ ਉਹਨਾਂ ਦੇ ਬਚਪਨ ਵਿਚ ਹੀ ਪ੍ਰਲੋਕ ਸਿਧਾਰ ਗਏ ਤਾਂ ਉਹਨਾਂ ਦੀ ਪਾਲਣਾ ਉਹਨਾਂ ਦੇ ਚਾਚਾ ਜੀ ਨੇ ਹੀ ਕੀਤੀ।

ਪਿੰਡ ਮਾਲੂਵਾਲੀ ਸਾਰਾ ਰਾਮਗੜ੍ਹੀਆਂ ਦਾ ਪਿੰਡ ਸੀ ਅਤੇ ਜ਼ਿਲ੍ਹਾ ਸਿਆਲਕੋਟ, ਨਾਮਧਾਰੀਆਂ ਦਾ ਗੜ੍ਹ ਸੀ। ਪਿੰਡ ਮਾਲੂਵਾਲੀ ਕਦੇ ਚਵਿੰਡੇ ਵਾਲੇ ਸੰਤ, ਕਦੇ ਸੰਤ ਕੇਸਰ ਸਿੰਘ ਚੁਪ-ਸੇਖਵਾਂ ਵਾਲੇ ਅਤੇ ਫਿਰ ਕਦੇ ਮਸਤਾਂ ਦੇ ਸਰਦਾਰ ਸੰਤ ਮਿਲਖਾ ਸਿੰਘ ਜੀ ਆਏ ਹੀ ਰਹਿੰਦੇ। ਉਹਨਾਂ ਦੇ ਪ੍ਰਵਾਰ ਵਿਚੋਂ ਸੰਤ ਈਸ਼ਰ ਸਿੰਘ ਠੇਕੇਦਾਰ ਪਹਿਲਾਂ ਨਾਮਧਾਰੀ ਸਜੇ ਅਤੇ ਫਿਰ ਸੰਤ ਵਰਿਆਮ ਸਿੰਘ ਦੇ ਵਡੇ ਭਰਾ ਸੰਤ ਸ਼ੇਰ ਸਿੰਘ

"ਹੰਸ" ਜੋ ਨਾਮਧਾਰੀ ਸਜ ਚੁਕੇ ਸਨ, ਸੰਤਾਂ ਨੂੰ ਸੰਤ ਮਿਲਖਾ ਸਿੰਘ ਜੀ ਕੋਲ ਲੈ ਗਏ ਅਤੇ ਵਰਿਆਮ ਸਿੰਘ ਨੂੰ ਨਾਮ ਦੇਣ ਲਈ ਲਈ ਅਰਜ਼ ਕੀਤੀ ਸੀ। ਇਸ ਪ੍ਰਕਾਰ ਪੂਰਬਲੇ ਅੰਕੁਰ ਫੁਟ ਪਏ ਅਤੇ ਸੰਤਾਂ ਨੂੰ ਰਸਿਕ ਵੈਰਾਗੀ ਮਹਾਂਪੁਰਸ਼ ਸੰਤ ਮਿਲਖਾ ਸਿੰਘ ਜੀ ਮਿਲ ਗਏ ਅਤੇ ਨਾਮ ਦੀ ਪ੍ਰਾਪਤੀ ਹੋਈ।

ਸੰਤ ਵਰਿਆਮ ਸਿੰਘ ਜੀ ਦਸਦੇ ਸਨ ਕਿ ਜਦੋਂ ਉਹਨਾਂ ਨੇ ਨਾਮ ਦੀ ਦਾਤ ਪ੍ਰਾਪਤ ਕੀਤੀ ਤਾਂ ਉਹ ਉਸੇ ਸਮੇਂ ਹੀ ਬੋਹੜ ਦੇ ਮੁੱਢ ਨਾਲ ਢਾਸਣਾ ਲਗਾ ਕੇ ਨਾਮ ਜਪਦਿਆਂ ਹੀ ਸੌਂ ਗਏ ਤਾਂ ਸੁਪਨੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ, ਉਸ ਸਮੇਂ ਸੰਤਾਂ ਦੀ ਉਮਰ ਲਗਭਗ ਦਸ ਗਿਆਰਾਂ ਸਾਲ ਸੀ। ਸੰਤਾਂ ਨੇ ਨੀਂਦਰ ਪੂਰੀ ਕੀਤੀ, ਉਠੇ ਤਾਂ ਜਦੋਂ ਆਪਣੇ ਵੱਡੇ ਭਰਾ ਸੰਤ ਸ਼ੇਰ ਸਿੰਘ ਹੰਸ ਨੂੰ ਸੁਪਨੇ ਵਿਚ ਸਤਿਗੁਰਾਂ ਦੇ ਦਰਸ਼ਨਾਂ ਬਾਰੇ ਦਸਿਆ ਤਾਂ ਉਹ ਵੀ ਹੈਰਾਨ ਹੋਇਆ, ਇਸ ਗਲ ਦਾ ਸੰਤ ਮਿਲਖਾ ਸਿੰਘ ਜੀ ਨੂੰ ਪਤਾ ਲਗਾ ਤਾਂ ਉਹਨਾਂ ਨੇ ਕਿਹਾ ਕਿ ਇਹ ਸਾਰਾ ਪ੍ਰਤਾਪ, ਉਹਨਾਂ ਦੇ ਪਿਛਲੇ ਜਨਮ ਦੀ ਕਮਾਈ ਦਾ ਹੈ। ਛੇਤੀ ਹੀ ਉਹਨਾਂ ਦਾ ਵੱਡਾ ਭਰਾ ਸੰਤ ਸ਼ੇਰ ਸਿੰਘ ਹੰਸ ਉਹਨਾਂ ਨੂੰ 1924 ਈਸਵੀ ਵਿਚ ਗੁਜਰਾਂਵਾਲੇ ਲੈ ਆਇਆ ਅਤੇ ਖਾਲਸਾ ਸਕੂਲ ਵਿਚ ਚੌਥੀ ਪੰਜਵੀਂ ਜਮਾਤ ਵਿਚ ਪੜ੍ਹਨੇ ਪਾ ਦਿੱਤਾ ਪ੍ਰੰਤੂ ਉਹਨਾਂ ਦਾ ਮਨ ਪੜ੍ਹਾਈ ਵਿਚ ਨਾ ਲਗਦਾ, ਸੰਤਾਂ ਦੀ ਸੰਗਤ ਕਰਕੇ ਮਨ ਅਨੰਦਿਤ ਹੁੰਦਾ ਸੀ। ਸਕੂਲ ਵਿਚ ਗ਼ੈਰ ਹਾਜ਼ਰ ਹੁੰਦੇ ਤਾਂ ਮਾਸਟਰ ਲਾਲ ਸਿੰਘ ਸੰਤਾਂ ਦੇ ਕੰਨ ਖਿੱਚਦਾ ਅਤੇ ਘਰ ਜਾਂਦੇ ਤਾਂ ਭਰਾ ਹਰ ਸਮੇਂ ਤਾੜਨਾ ਕਰਦਾ ਰਹਿੰਦਾ।

ਸੰਤ ਵਰਿਆਮ ਸਿੰਘ ਜੀ ਦਾ ਉਸ ਸਮੇਂ ਪੂਰਨ ਸੰਤ, ਸੰਤ ਸਰਦਾਰਾ ਸਿੰਘ ਵੈਦਰਾਜ ਨਾਲ ਬਹੁਤ ਪ੍ਰੇਮ ਹੋ ਗਿਆ, ਪਿਆਰ ਇਥੋਂ ਤਕ ਵਧ ਗਿਆ ਕਿ ਜੇ ਇਕ ਦਿਨ ਵੈਦ ਰਾਜ ਨੂੰ ਨਾਂਹ ਮਿਲਦੇ ਤਾਂ ਮਨ ਨੂੰ ਚੈਨ ਨਾ ਆਉਂਦਾ। ਸੰਤ ਸਕੂਲ ਗਏ ਕੰਨਸੋਅ ਲੈਂਦੇ ਰਹਿੰਦੇ ਕਿ ਅਜ ਵੈਦਰਾਜ ਜੀ ਕਿਥੇ ਹਨ ਅਤੇ ਕਲ ਕਿਥੇ ਹੋਣਗੇ? ਇਕ ਵਾਰੀ ਸੰਤ ਸਰਦਾਰਾ ਸਿੰਘ ਵੈਦਰਾਜ ਜੀ ਨਾਲ ਸੰਤ ਵਰਿਆਮ ਸਿੰਘ ਜੀ ਵਡਾਲੇ (ਜ਼ਿਲ੍ਹਾ ਅੰਮ੍ਰਿਤਸਰ) ਤੋਂ ਵਾਪਸ ਰੇਲ ਗੱਡੀ ਤੋਂ ਉਤਰ ਕੇ ਪਿੰਡ ਵਲ ਜਾ ਰਹੇ ਸਨ ਤਾਂ ਰਸਤੇ ਵਿਚ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ, ਸੰਤ ਵਰਿਆਮ ਸਿੰਘ ਜੀ ਦੀ ਬਾਲ ਬੁਧੀ ਉਸ ਕੌਤਕ ਨੂੰ ਸਮਝ ਨਾ ਸਕੀ ਪ੍ਰੰਤੂ ਸੰਤ ਸਰਦਾਰਾ ਸਿੰਘ ਵੈਦਰਾਜ ਵੈਰਾਗੀ ਹੋ ਗਏ ਅਤੇ ਹਉਕੇ ਲੈਂਦਿਆਂ ਸੰਤ ਵਰਿਆਮ ਸਿੰਘ ਨੂੰ ਕਹਿਣ ਲੱਗੇ, "ਵਰਿਆਮ, ਅਜ ਸਾਡੇ ਨਾਲ ਛਲ ਹੋ ਗਿਆ ਈ, ਸਾਥੋਂ ਸਤਿਗੁਰੂ ਜੀ ਪਛਾਣੇ ਨਾ ਗਏ।"

ਛੇਤੀ ਹੀ ਸੰਤ ਸ਼ੇਰ ਸਿੰਘ ਹੰਸ ਜੋ ਆਪਣੇ ਸਮੇਂ ਦੇ ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ ਸਨ ਜਿਹਨਾਂ ਦੇ ਅਨੇਕ ਲੇਖ ਅਤੇ ਕਵਿਤਾਵਾਂ ਸਤਿਜੁਗ ਅਖਬਾਰ ਦੇ ਪੁਰਾਣੇ ਅੰਕਾਂ ਵਿਚ ਦੇਖੇ ਜਾ ਸਕਦੇ ਹਨ, ਸੰਤ ਵਰਿਆਮ ਸਿੰਘ ਦੇ ਵੱਡੇ ਭਰਾ ਸਨ, ਉਹ ਉਹਨਾਂ ਨੂੰ 1932-33 ਈਸਵੀ ਵਿਚ ਚਿਤਰਕਾਰੀ ਦਾ ਕੰਮ ਸਿਖਾਉਣ ਲਈ ਐਫ.ਡਬਲਿਊ. ਕੰਪਨੀ ਲਾਹੌਰ ਛੱਡ ਗਏ, ਸੰਤਾਂ ਦਾ ਹੱਥ ਸ਼ੁਰੂ ਤੋਂ ਹੀ ਬਹੁਤ ਸਾਫ਼ ਸੀ ਅਤੇ ਸੰਤਾਂ ਦੀ ਚਿਤਰਕਾਰੀ ਦੇ ਕਾਰਜ ਨੂੰ ਦੇਖ ਕੇ ਕੰਪਨੀ ਦੇ ਮਾਲਕ ਬਹੁਤ ਪ੍ਰਸੰਨ ਹੁੰਦੇ। ਉਸ ਸਮੇਂ ਹੀ ਸੰਤਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਤਸਵੀਰ ਬਣਾਈ ਜੋ ਸਭ ਨੇ ਬਹੁਤ ਪਸੰਦ ਕੀਤੀ, ਉਸ ਤਸਵੀਰ ਦੀ ਕੰਨਸੋਅ ਕਿਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਵੀ ਪੁੱਜੀ। ਸਤਿਗੁਰੂ ਜੀ ਨੇ ਸੰਤ ਸ਼ੇਰ ਸਿੰਘ ਹੰਸ ਨੂੰ ਸੁਨੇਹਾ ਭੇਜਿਆ ਕਿ ਉਹ ਵਰਿਆਮ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਭੇਜ ਦੇਵੇ। ਇਸ ਤੋਂ ਪਹਿਲਾਂ ਉਹਨਾਂ ਨੇ 1933 ਈਸਵੀ ਵਿਚ ਪ੍ਰਸਿੱਧ ਚਿਤਰਕਾਰ ਸ੍ਰ. ਸੋਭਾ ਸਿੰਘ ਕੋਲ ਲਾਹੌਰ ਚਿਤਰਕਾਰੀ ਦਾ ਕੰਮ ਸਿਖਣਾ ਸ਼ੁਰੂ ਕੀਤਾ ਸੀ ਪਰੰਤੂ ਉਹਨਾਂ ਕੋਲ ਕੋਈ ਜ਼ਿਆਦਾ ਸਮਾਂ ਨਾ ਰਹੇ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਣ ਵਿਚ ਆਉਣਾ :-

ਸ੍ਰ. ਸੋਭਾ ਸਿੰਘ ਜੀ ਤੋਂ ਚਿਤ੍ਰਕਾਰੀ ਸਿਖਣ ਤੋਂ ਪਹਿਲਾਂ ਸਕੂਲ ਵਿਚ ਉਹਨਾਂ ਨੇ ਸਕੂਲ ਮਾਸਟਰ ਕਰਤਾਰ ਸਿੰਘ ਗੁਜਰਾਂਵਾਲੇ ਤੋਂ ਵੀ ਚਿਤ੍ਰਕਾਰੀ ਦਾ ਹੁਨਰ ਸਿਖਿਆ ਸੀ ਅਤੇ ਆਪਣੀ ਕਲਪਨਾ ਨਾਲ ਲਗਭਗ 1929 ਈਸਵੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਤਸਵੀਰ ਬਣਾਈ ਸੀ ਜਿਸਨੂੰ ਵੇਖਕੇ ਉਸਦੇ ਵੱਡੇ ਭਰਾ ਸੰਤ ਸ਼ੇਰ ਸਿੰਘ ਹੰਸ ਬਹੁਤ ਪ੍ਰਭਾਵਤ ਹੋਏ ਸਨ। ਅਖੀਰ 1935 ਈਸਵੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤਾਂ ਨੂੰ ਆਪਣੇ ਕੋਲ ਸ੍ਰੀ ਭੈਣੀ ਸਾਹਿਬ ਬੁਲਾ ਲਿਆ ਅਤੇ ਸੰਤਾਂ ਦੇ ਵੱਡੇ ਭਰਾ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਛੱਡ ਗਏ। ਸਤਿਗੁਰਾਂ ਦੀ ਕਿਰਪਾ ਨਾਲ ਉਹਨਾਂ ਦੀ ਰਿਹਾਇਸ਼ ਦਾ ਪ੍ਰਬੰਧ ਸ੍ਰੀ ਭੈਣੀ ਸਾਹਿਬ ਕਰ ਦਿੱਤਾ ਗਿਆ, ਸੰਤ ਜੀ ਦਸਦੇ ਸਨ ਕਿ ਉਹ, ਮਾਤਾ ਜੀਵਨ ਕੌਰ ਜੀ ਦੀ ਸਖਸ਼ੀਅਤ ਤੋਂ ਬਹੁਤ ਪ੍ਰਭਾਵਤ ਹੋਏ ਜੋ ਆਪਣੇ ਹੱਥੀ ਲੰਗਰ ਆਪ ਵਰਤਾਇਆ ਕਰਦੇ ਸਨ ਅਤੇ ਕਿਸੇ ਵੀ ਦਰ ਆਏ ਨੂੰ ਖਾਲ਼ੀ ਨਹੀਂ ਸਨ ਮੋੜਦੇ ਅਤੇ ਸਦਾ ਵਰਤ ਲਗਾਈ ਰਖਦੇ ਸਨ।

## ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਬਣਾਉਣੀ :-

1935 ਈਸਵੀ ਵਿਚ ਸ੍ਰੀ ਭੈਣੀ ਸਾਹਿਬ ਆਉਣ ਤੋਂ ਬਾਅਦ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁਸੱਵਰ ਜੀ ਨੂੰ ਹੁਕਮ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਬਣਾਓ। ਹੁਕਮ ਦੀ ਪਾਲਣਾ ਕਰਨ ਲਈ ਸੰਤਾਂ ਨੇ ਇਕ ਤਸਵੀਰ ਬਣਾਈ ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾ ਮਨਜੂਰ ਕਰ ਦਿੱਤੀ, ਸੰਤਾਂ ਨੇ ਫੇਰ ਤਸਵੀਰ ਬਣਾਈ ਤੇ ਉਹ ਵੀ ਅਪ੍ਰਵਾਨ ਹੋਈ। ਇਸ ਪ੍ਰਕਾਰ ਅਨੇਕ ਵਾਰੀ ਸੰਤਾਂ ਨੇ ਤਸਵੀਰ ਬਣਾਈ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਸੰਦ ਨਾ ਆਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁਸੱਵਰ ਜੀ ਨੂੰ ਕਿਹਾ, ਤੁਸੀਂ ਰਾਤ ਨੂੰ ਸਣਕੇਸ਼ੀ ਇਸ਼ਨਾਨ ਕਰਕੇ ਅਰਦਾਸਾ ਕਰਕੇ ਬਿਰਾਜਿਓ। ਮੁਸੱਵਰ ਜੀ ਨੇ ਐਸਾ ਹੀ ਕੀਤਾ, ਤਾਂ ਅੱਧੀ ਰਾਤ ਬੀਤਣ ਸਮੇਂ ਮੁਸਵਰ ਜੀ ਦੇ ਦਸਣ ਅਨੁਸਾਰ ਉਹਨਾਂ ਦਾ ਸਾਰਾ ਕਮਰਾ ਅਦੁੱਤੀ ਪ੍ਰਕਾਸ਼ ਨਾਲ ਭਰ ਗਿਆ, ਇਸ ਤਰ੍ਹਾਂ ਜਾਪਦਾ ਸੀ ਕਿ ਮਾਨੋ ਹਜ਼ਾਰਾਂ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਗਿਆ ਹੋਵੇ ਅਤੇ ਨੂਰਾਨੀ ਪ੍ਰਕਾਸ਼ ਦੇ ਵਿਚਕਾਰ ਚੌਕੜੀ ਮਾਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਸਣ ਤੇ ਬੈਠਿਆਂ ਦੇ ਦਰਸ਼ਨ ਹੋਏ, ਹੁਣ ਉਹ ਨੂਰਾਨੀ ਸੂਰਤ ਸੰਤਾਂ ਨੇ ਆਪਣੇ ਮਨ ਵਿਚ ਵਸਾ ਲਈ। ਛੇਤੀ ਹੀ ਸਤਿਗੁਰੂ ਰਾਮ ਸਿੰਘ ਜੀ ਅਲੋਪ ਹੋ ਗਏ ਅਤੇ ਕਮਰੇ ਵਿਚ ਪਹਿਲਾਂ ਵਾਂਗ ਹੀ ਹਨੇਰਾ ਹੋ ਗਿਆ।

ਸਵੇਰ ਸਮੇਂ ਆਮ ਵਾਂਗ ਮੁਸੱਵਰ ਜੀ ਉਠੇ ਅਤੇ ਨਿੱਤ ਦੀ ਕਿਰਿਆ ਸਾਧ ਕੇ ਫਿਰ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਬਣਾਉਣ ਲਗ ਪਏ, ਜਿਵੇਂ ਰਾਤੀਂ ਦਰਸ਼ਨ ਕੀਤੇ ਸਨ, ਉਹੋ ਜਿਹੇ ਨੈਣ ਨਕਸ਼ਾਂ ਦਾ ਆਕਾਰ ਉਲੀਕਿਆ ਅਤੇ ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਿਖਾਉਣ ਲੈ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਸਵੀਰ ਦੇਖੀ ਤਾਂ ਕੁਝ ਪਸੰਦ ਕੀਤੀ ਅਤੇ ਫਿਰ ਮੁਸਵਰ ਜੀ ਕੋਲੋਂ ਪੈਨਸਿਲ ਲੈ ਕੇ ਤਸਵੀਰ ਤੇ ਕੁਝ ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੋਧਾਈ ਕੀਤੀ, ਫਿਰ ਮੁਸਵਰ ਜੀ ਨੂੰ ਕਿਹਾ ਕਿ ਇਸ ਵਿਚ ਰੰਗ ਭਰੋ। ਇਸ ਪ੍ਰਕਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਗਰਾਨੀ ਹੇਠ ਨਾਮਧਾਰੀ ਇਤਿਹਾਸ ਦੀਆਂ ਤਸਵੀਰਾਂ ਉਲੀਕਣ ਦਾ ਸਿਲਸਿਲਾ ਸ਼ੁਰੂ ਹੋ ਗਿਆ ਜੋ ਉਹਨਾਂ ਦੇ ਸਵਰਗਵਾਸ ਹੋਣ ਤਕ ਬਾਦਸਤੂਰ ਜਾਰੀ ਰਿਹਾ।

ਮੁਸੱਵਰ ਜੀ ਨੇ ਸਾਰਾ ਨਾਮਧਾਰੀ ਇਤਿਹਾਸ ਚਿਤਰਾਂ ਰਾਹੀਂ ਲੋਕਾਂ ਤਕ ਪਹੁੰਚਾਇਆ ਅਤੇ ਲੋਕਾਈ ਤੋਂ ਵਾਹ ਵਾਹ ਖੱਟੀ। ਸਤਿਗੁਰਾਂ ਦੀ ਕਿਰਪਾ ਸਦਕਾ ਅਤੇ ਮੁਸੱਵਰ ਦੀ ਘਾਲਣਾ ਸਦਕਾ ਨਾਮਧਾਰੀ ਜਗਤ ਅੰਦਰ "ਨਾਮਧਾਰੀ ਸਕੂਲ ਆਫ ਆਰਟ" ਹੋਂਦ ਵਿਚ ਆਇਆ ਜਿਸਦੀ ਆਪਣੀ ਵਿਲਖਣਤਾ ਅਤੇ ਅਨੋਖਾ ਅੰਦਾਜ਼ ਸੀ ਜਿਸ ਬਾਰੇ ਵੇਰਵੇ ਸਹਿਤ ਇਕ ਵੱਖਰੇ ਲੇਖ ਵਿਚ ਜ਼ਿਕਰ ਕਰਾਂਗਾ। ਨਾਮਧਾਰੀ ਇਤਿਹਾਸ ਤੋਂ ਬਿਨਾਂ ਹੋਰ ਵੀ ਸਿਖ ਇਤਿਹਾਸ ਦੇ ਵਖ ਵਖ ਖੇਤਰਾਂ ਨੂੰ ਉਹਨਾਂ ਨੇ ਬੁਰਸ਼ ਦੀ ਛੋਹ ਬਖਸ਼ੀ ਸੀ। 1969 ਵਿਚ ਸਿਖ ਜਗਤ ਨੇ "ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਅਵਤਾਰ ਸ਼ਤਾਬਦੀ ਸਮਾਰੋਹ" ਵਿਆਪਕ ਪੱਧਰ ਤੇ ਮਨਾਇਆ। ਉਹਨਾਂ ਦੀ ਯਾਦ ਨੂੰ ਸਮਰਪਿਤ ਸਤਿਜੁਗ ਅਖਬਾਰ ਨੇ ਵੀ "ਗੁਰੂ ਨਾਨਕ ਅੰਕ" ਪ੍ਰਕਾਸ਼ਤ ਕੀਤਾ ਸੀ ਜਿਸ ਲਈ ਸੰਤ ਵਰਿਆਮ ਸਿੰਘ ਜੀ ਮੁਸੱਵਰ ਨੇ ਅਨੇਕ ਤਸਵੀਰਾਂ ਤਿਆਰ ਕੀਤੀਆਂ ਸਨ ਜੋ ਸਾਰੀਆਂ ਹੀ ਇਸ ਐਲਬਮ ਵਿਚ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਇਸ ਤੋਂ ਪਹਿਲਾਂ 1966 ਈਸਵੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੌ ਸਾਲਾ ਅਵਤਾਰ ਸ਼ਤਾਬਦੀ ਦੇ ਮੌਕੇ ਸਤਿਜੁਗ ਅਖਬਾਰ ਨੇ "ਗੁਰੂ ਗੋਬਿੰਦ ਸਿੰਘ ਅੰਕ" ਪ੍ਰਕਾਸ਼ਤ ਕੀਤਾ ਸੀ ਜਿਸ ਵਿਚ ਮੁਸੱਵਰ ਜੀ ਨੇ ਨੈਣਾ ਦੇਵੀ ਦੇ ਟਿੱਲੇ ਤੇ ਗੁਰੂ ਜੀ ਵਲੋਂ ਦੇਵੀ ਪੂਜਨ ਕਰਦੇ ਹੋਇਆਂ ਦੀ ਤਸਵੀਰ ਤਿਆਰ ਕਰਕੇ ਪ੍ਰਕਾਸ਼ਤ ਕਰਵਾਈ ਸੀ ਜੋ ਉਹਨਾਂ ਦੀ ਇਕ ਸ਼ਾਹਕਾਰ ਕਿਰਤ ਸੀ।

1972 ਈਸਵੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ਼ ਗਵਨ ਸ਼ਤਾਬਦੀ, ਨਾਮਧਾਰੀ ਜਗਤ ਨੇ ਮਨਾਈ, ਫਿਰ 1975 ਈਸਵੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਤਿੰਨ ਸੌ ਸਾਲਾ ਸ਼ਹੀਦੀ ਪੁਰਬ ਸਿਖ ਜਗਤ ਨੇ ਮਨਾਇਆ ਅਤੇ 1979 ਈਸਵੀ ਵਿਚ ਸੂਬਾ ਸਾਹਿਬ ਸਿੰਘ ਜੀ ਦੀ ਸ਼ਹੀਦੀ ਸ਼ਤਾਬਦੀ ਪੁਰਬ ਨਾਮਧਾਰੀ ਜਗਤ ਨੇ ਮਨਾਇਆ, ਉਹਨਾਂ ਸ਼ਤਾਬਦੀਆਂ ਦੇ ਸੰਬੰਧ ਵਿਚ ਸਤਿਜੁਗ ਅਖਬਾਰ ਨੇ ਖੋਜ ਭਰਪੂਰ ਲੇਖਾਂ ਨਾਲ ਮਹਿਕਦੇ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤੇ। ਉਹਨਾਂ ਅੰਕਾਂ ਨਾਲ ਸੰਬੰਧਤ ਮੁਸੱਵਰ ਜੀ ਨੇ ਅਨੇਕ ਚਿਤਰ ਤਿਆਰ ਕੀਤੇ ਜੋ ਵਿਸ਼ੇਸ਼ ਅੰਕਾਂ ਵਿਚ ਪ੍ਰਕਾਸ਼ਤ ਹੋਏ ਜਿਹਨਾਂ ਨੂੰ ਸਮੁੱਚੇ ਜਗਤ ਨੇ ਪਸੰਦ ਕੀਤਾ ਅਤੇ ਉਹਨਾਂ ਚਿਤਰਾਂ ਨੇ ਮੁਸਵਰ ਜੀ ਦਾ ਨਾਮ, ਇਤਿਹਾਸ ਦੇ ਪੰਨਿਆਂ ਵਿਚ ਸਦਾ ਲਈ ਅਮਰ ਕਰ ਦਿੱਤਾ ਹੈ।

ਸ਼ਤਾਬਦੀ ਪੁਰਬਾਂ ਨਾਲ ਸੰਬੰਧਤ ਵਿਸ਼ੇਸ਼ ਅੰਕਾਂ ਤੋਂ ਬਿਨਾਂ ਜਦੋਂ ਵੀ ਬਸੰਤ ਪੁਰਬ ਤੇ ਹਰ ਸਾਲ 'ਸਤਿਜੁਗ ਅਖਬਾਰ' ਦੇ "ਬਸੰਤ ਅੰਕ" ਛਪਦੇ ਤਾਂ ਸੰਤ ਜੀ ਬੜੀ ਰੀਝ ਤੇ ਚਾਉ ਨਾਲ ਸਤਿਗੁਰਾਂ ਦੀਆਂ ਨਵੀਆਂ ਤਸਵੀਰਾਂ ਬਣਾਉਂਦੇ ਅਤੇ ਬਸੰਤ ਅੰਕਾਂ ਦੇ ਟਾਈਟਲ ਚਿਤਰਦੇ ਸਨ ਜਿਹਨਾਂ ਨੂੰ ਪਾਠਿਕ ਬਹੁਤ ਪਸੰਦ ਕਰਿਆ ਕਰਦੇ ਸਨ, ਉਹਨਾਂ ਨੇ ਕੁਲ ਕਿਤਨੀਆਂ ਤਸਵੀਰਾਂ ਭਾਵ ਚਿਤਰ ਬਣਾਏ, ਇਸ ਗਿਣਤੀ ਬਾਰੇ ਉਹਨਾਂ ਨੂੰ ਆਪ ਵੀ ਪਤਾ ਨਹੀਂ ਸੀ, ਉਹਨਾਂ ਦੇ ਅਨੇਕ ਬਣਾਏ ਚਿਤਰ ਅਜ ਦੁਰਲਭ ਹੋ ਗਏ ਹਨ, ਨਾਮਧਾਰੀ ਦਰਬਾਰ ਜਾਂ ਕਿਸੇ ਹੋਰ ਸੰਸਥਾ ਨੇ ਉਹਨਾਂ ਦੇ ਬਣਾਏ ਚਿਤਰਾਂ ਦੀ ਸੰਭਾਲ ਨਾ ਕੀਤੀ, ਉਦਾਹਰਣ ਵਜੋਂ ਸਵਾਮੀ ਤਖਤ ਸਿੰਘ ਜੀ ਦਾ ਇਕ ਚਿਤਰ ਮੁਸੱਵਰ ਜੀ ਨੇ ਤਿਆਰ ਕੀਤਾ ਸੀ, ਉਹ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਿਖ ਸਨ ਜਿਹਨਾਂ ਬਾਰੇ ਆਖਿਆ ਜਾਂਦਾ ਹੈ ਕਿ ਉਹ ਹਵਾ ਵਿਚ ਉਡ ਜਾਂਦੇ ਸਨ। ਇਕ ਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਲ ਦਰਸ਼ਨ ਕਰਨ ਜਾਂਦੇ ਹੋਏ ਬਿਦੇਸ਼ੀ ਹਕੂਮਤ ਦੇ ਕਰਮਚਾਰੀਆਂ ਨੇ ਉਹਨਾਂ ਨੂੰ ਪਕੜ ਲਿਆ ਸੀ। ਜਦੋਂ ਅਫਸਰ ਨੇ ਸਵਾਮੀ ਜੀ ਨੂੰ ਪੁੱਛਿਆ ਕਿ ਸਾਨੂੰ ਪਤਾ ਲਗਾ ਹੈ ਕਿ ਤੁਸੀਂ ਹਵਾ ਵਿਚ ਉਡ ਜਾਂਦੇ ਹੋ, ਐਸਾ ਕਰਕੇ ਵਿਖਾਓ। ਸਵਾਮੀ ਜੀ ਨੇ ਹੱਥ ਜੋੜ ਅਰਦਾਸ ਕੀਤੀ, ਗੁਰੂ ਵਾਲੀ ਕਾਰ ਉਹਨਾਂ ਅੰਦਰ ਸਮਾਅ ਗਈ ਤਾਂ ਆਪ ਜੀ ਹਵਾ ਵਿਚ ਉਡ ਗਏ ਅਤੇ ਫਿਰ ਆਪ ਹੀ ਆਪਣੀ ਮੌਜ ਨਾਲ ਵਾਪਸ ਆਏ ਸਨ। ਬਿਦੇਸ਼ੀ ਅਫਸਰ ਇਹ ਦ੍ਰਿਸ਼ ਦੇਖ ਕੇ ਬਹੁਤ ਹੈਰਾਨ ਹੋਇਆ।

ਉਸ ਨਿਰਾਲੇ ਗੁਰ ਸਿਖ ਦੀ ਤਸਵੀਰ, ਮੁਸੱਵਰ ਜੀ ਨੇ ਤਿਆਰ ਕੀਤੀ ਸੀ ਪਰੰਤੂ ਉਸ ਤਸਵੀਰ ਦੀ ਕਿਤੇ ਵੀ ਅੱਜ ਕੰਨਸੋਅ ਨਹੀਂ ਮਿਲਦੀ। ਐਸੇ ਹੀ ਕੁਝ ਹੋਰ ਕਲਾਕ੍ਰਿਤੀਆਂ ਵੀ ਸਮੇਂ ਦੀ ਪੈੜ ਵਿਚ ਗੁੰਮ ਹੋ ਗਈਆਂ ਹਨ ਜਿਹਨਾਂ ਦੀ ਸੰਭਾਲ ਕਰਨੀ ਬਹੁਤ ਜ਼ਰੂਰੀ ਹੈ।

## ਸ੍ਰੀ ਜੀਵਨ ਨਗਰ ਵਿਖੇ ਨਿਵਾਸ ਰਖਣਾ :-

1947 ਈਸਵੀ ਦੀ ਦੇਸ਼ ਵੰਡ ਤੋਂ ਬਾਅਦ ਹੋਰ ਨਾਮਧਾਰੀ ਸਿੱਖਾਂ ਵਾਂਗ ਉਹ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਲਾਹੌਰ ਤੋਂ ਏਧਰ ਆ ਗਏ ਅਤੇ ਮੰਡੀ ਜਾ ਨਿਵਾਸ ਕੀਤਾ, ਉਥੇ ਜਾ ਕੇ ਵੀ ਉਹਨਾਂ ਦੀ ਪਹਿਲਾਂ ਵਾਲੀ ਭਾਵ ਵੈਰਾਗੀਆਂ ਵਾਲੀ ਹਾਲਤ ਰਹਿੰਦੀ, ਉਹਨਾਂ ਨੂੰ ਰੋਜ਼ਾਨਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੁੰਦੇ, ਉਹਨਾਂ ਨੂੰ ਆਪਣੇ ਹੱਥੀਂ ਪ੍ਰਸ਼ਾਦਾ ਛਕਾਉਂਦੇ ਅਤੇ ਦਰਸ਼ਨਾਂ ਦਾ ਲਾਹਾ ਖਟਦੇ ਰਹੇ। ਇਕ ਵਾਰ ਤਾਂ ਉਹਨਾਂ ਨੂੰ ਬਾਰਾਂ ਪਾਤਸ਼ਾਹੀਆਂ ਦੇ ਦਰਸ਼ਨ ਵੀ ਹੋਏ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਨੂੰ ਪੂਰੇ ਬ੍ਰਹਿਮੰਡ ਦੇ ਦਰਸ਼ਨ ਵੀ ਕਰਾਏ।

ਮੰਡੀ ਵਿਚ ਮੁਸਵਰ ਜੀ ਕੁਝ ਮਹੀਨੇ ਹੀ ਰਹੇ, ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਦਿੱਲੀ ਆ ਗਏ ਅਤੇ ਪਹਿਲਾਂ ਵਾਂਗ ਹੀ ਵੈਰਾਗੀ ਹੋਏ ਰਹਿੰਦੇ ਅਤੇ ਦਿਨ ਰਾਤ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਗੜੂੰਦ ਰਹਿੰਦੇ। ਉਥੇ ਹੀ ਉਹਨਾਂ ਨੇ ਜਮਨਾ ਦਰਿਆ ਦੇ ਪਾਣੀ ਵਿਚ ਚਾਲੀਹੇ ਕਟਣੇ ਸ਼ੁਰੂ ਕੀਤੇ, ਸੰਤਾਂ ਦੇ ਦਸਣ ਅਨੁਸਾਰ ਇਹ ਉਹ ਦਿਨ ਸਨ ਜਦੋਂ ਦੇਸ਼ ਨੂੰ ਸੁਤੰਤਰਤਾ ਪ੍ਰਾਪਤ ਕੀਤਿਆਂ ਅਜੇ ਸਾਲ ਹੀ ਹੋਇਆ ਸੀ ਅਤੇ ਮਹਾਤਮਾ ਗਾਂਧੀ ਨੂੰ ਨੱਥੂ ਰਾਮ ਗੌਡਸੇ ਨੇ ਗੋਲੀ ਮਾਰਕੇ ਸ਼ਹੀਦ ਕਰ ਦਿੱਤਾ ਸੀ। ਦੇਸ਼ ਵਿਚ ਇਕ ਵਾਰ ਅਸਥਿਰਤਾ ਦਾ ਮਾਹੌਲ ਬਣ ਗਿਆ ਸੀ। ਰਾਤ ਸਮੇਂ ਸੰਤ ਜੀ ਦਰਿਆ ਜਮਨਾ ਦੇ ਕੰਢੇ ਚਾਲੀਹੇ ਕਟਣ ਜਾਂਦੇ ਅਤੇ ਰੋਜ਼ਾਨਾ ਰਾਤ ਨੂੰ ਚਾਲੀ ਦਿਨ ਦਰਿਆ ਦੇ ਪਾਣੀ ਵਿਚ ਖੜੇ ਹੋ ਕੇ ਨਾਮ ਜਪਦੇ ਰਹੇ। ਸੰਤ ਜੀ ਨੇ ਦਸਿਆ ਸੀ ਕਿ ਇਕ ਵਾਰ ਦਰਿਆ ਵਿਚ ਗਲ ਤਕ ਪਾਣੀ ਵਿਚ ਖੜੇ ਹੋਏ ਸਨ ਕਿ ਦੁਆਲੇ ਮਗਰਮੱਛਾਂ ਨੇ ਘੇਰਾ ਪਾ ਲਿਆ, ਠੀਕ ਉਸੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੈਵੀ ਦਰਸ਼ਨ ਹੋਏ, ਉਨ੍ਹਾਂ ਕਿਹਾ, "ਇਹ ਮਗਰਮੱਛ ਤੈਨੂੰ ਕੁਝ ਨਹੀਂ ਕਹਿਣਗੇ ਪਰ ਤੂੰ ਹੁਣ ਚਾਲੀਹੇ ਕਟਣ ਇਥੇ ਨਾ ਆਇਆ ਕਰ।"

ਉਹਨਾਂ ਦਿਨਾਂ ਵਿਚ ਸੰਤ ਜੀ ਮਹਿਤਾ ਸ਼ਿਵਨਾਥ ਦੀ ਕੰਪਨੀ ਮਹਿਤਾ ਹਾਫਟੋਨ ਕੰਪਨੀ ਵਿਚ ਬੈਂਕ ਦੇ ਚੈਕ ਚਿਤਰਨ ਦਾ ਕੰਮ ਵੀ ਕਰਿਆ ਕਰਦੇ ਸਨ। ਸੰਤਾਂ ਨੇ ਬੋਰਡ ਲੈ ਕੇ ਬੈਠ ਜਾਣਾ ਅਤੇ ਕੰਮ ਕੁਝ ਨਾ ਕਰਨਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਵਿਚ ਨੈਣਾਂ 'ਚੋਂ ਨੀਰ ਸਾਰਾ ਦਿਨ ਵਗਦਾ ਰਹਿੰਦਾ ਪ੍ਰੰਤੂ ਜਦੋਂ ਸ਼ਾਮ ਨੂੰ ਕੰਪਨੀ ਦੇ ਮਾਲਿਕ ਮਹਿਤਾ ਸ਼ਿਵ ਨਾਥ ਨੇ ਆਉਣਾ ਤਾਂ ਬੋਰਡ ਦੇਖ ਕੇ ਕਹਿਣਾ, "ਵਾਹ! ਸੰਤ ਜੀ, ਕੰਮ ਤਾਂ ਬਹੁਤ ਅੱਛਾ ਹੋ ਗਿਆ।" ਭਾਵ ਬੈਂਕ ਦੇ ਚੈਕ ਬਹੁਤ ਅੱਛੇ ਚਿਤਰੇ ਗਏ ਹਨ। ਸੰਤ ਜੀ ਨੇ ਦਸਿਆ ਸੀ ਕਿ ਮੈਂ ਕੰਮ ਤਾਂ ਕੋਈ ਕਰਦਾ ਨਹੀਂ ਸੀ ਪ੍ਰੰਤੂ ਇਹ ਸਭ ਕੁਝ ਸਤਿਗੁਰੂ ਰਾਮ ਸਿੰਘ ਜੀ ਹੀ ਕਰ ਜਾਇਆ ਕਰਦੇ ਸਨ।

ਕੁਝ ਸਮਾਂ ਸੰਤ ਜੀ ਦਿਲੀ ਰਹਿ ਕੇ ਫਿਰ ਸਤਿਗੁਰਾਂ ਦੇ ਹੁਕਮ ਨਾਲ ਸ੍ਰੀ ਜੀਵਨ ਨਗਰ ਆ ਗਏ ਅਤੇ ਆਪਣੀ ਸਿੰਘਣੀ ਤੇਜ ਕੌਰ ਜੀ ਨਾਲ ਜੀਵਨ ਨਗਰ ਰਹਿਣ ਲਗੇ। ਉਹਨਾਂ ਦਾ ਲੜਕਾ ਕੋਈ ਨਹੀਂ ਸੀ, ਇਕ ਲੜਕੀ ਗੁਰਸ਼ਰਨ ਕੌਰ ਹੈ ਜੋ ਕਾਨ੍ਹਪੁਰ ਵਿਆਹੀ ਹੋਈ ਹੈ। ਸੰਤਾਂ ਦੇ ਘਰ ਲੜਕੇ ਵੀ ਹੋਏ ਪ੍ਰੰਤੂ ਬਚਪਨ ਵਿਚ ਹੀ ਅਕਾਲ ਚਲਾਣਾ ਕਰ ਜਾਂਦੇ ਰਹੇ। ਬੀਬੀ ਗੁਰਸ਼ਰਨ ਕੌਰ ਦਾ ਲੜਕਾ ਅਤੇ ਉਸਦੀ ਪਤਨੀ, (ਸੰਤਾਂ ਦਾ ਦੋਹਤਰਾ ਅਤੇ ਦੋਹਤ ਨੂੰਹ) ਸੰਤਾਂ ਦੀ ਬੁਢਾਪੇ ਵਿਚ ਜੀਵਨ ਨਗਰ ਸੇਵਾ ਕਰਦੇ ਰਹੇ।

## ਸੰਤਾਂ ਦੀ ਮਸਤਾਨੀ ਬਿਰਤੀ ਦੇ ਨਿਰਾਲੇ ਕੌਤਕ :-

ਸੰਤ ਵਰਿਆਮ ਸਿੰਘ ਜੀ ਦੀ ਮਸਤਾਨੀ ਬਿਰਤੀ, ਬਚਪਨ ਤੋਂ ਹੀ ਸੀ। ਜਦੋਂ ਉਹ ਪੰਜਵੀਂ-ਛੇਵੀਂ ਜਮਾਤ ਵਿਚ ਪੜ੍ਹਦੇ ਸਨ ਤਾਂ ਆਪ ਰੋਜ਼ਾਨਾ ਵਸੋਂ ਤੋਂ ਇਕ ਮੀਲ ਦੂਰ ਨਿਕਲ ਜਾਂਦੇ ਅਤੇ ਪੰਜ ਛੇ ਕਿਕਰਾਂ ਦੀ ਝੰਗੀ ਹੇਠ ਬੈਠ ਕੇ ਚੁਪ ਚਾਪ ਕੁਝ ਸੋਚਦੇ ਰਹਿੰਦੇ ਸਨ, ਹਾਲਾਂਕਿ ਉਸ ਸਮੇਂ ਅਜੇ ਉਹਨਾਂ ਨੇ ਨਾਮ ਨਹੀਂ ਸੀ ਲਿਆ। ਉਹਨਾਂ ਦੇ ਵੱਡੇ ਭਰਾ ਸੰਤ ਸ਼ੇਰ ਸਿੰਘ ਹੰਸ ਨੇ ਮੁਸਵਰ ਜੀ ਦੀ ਬਿਰਤੀ ਦੇਖ ਕੇ ਉਹਨਾਂ ਨੂੰ ਮਸਤਾਂ ਦੇ ਸਰਦਾਰ ਸੰਤ ਮਿਲਖਾ ਸਿੰਘ ਜੀ ਕੋਲ ਲੈ ਗਏ ਅਤੇ ਭਜਨ ਦਿਵਾਇਆ ਸੀ।

ਭਜਨ ਦੀ ਦਾਤ ਨਾਲ ਪੂਰਬਲੇ ਅੰਕੁਰ ਫੁਟ ਪਏ, ਪਹਿਲੇ ਦਿਨ ਹੀ ਜਦੋਂ ਬੋਹੜ ਦੇ ਮੁਢ ਦੇ ਆਸਰੇ (ਮੁਸਵਰ) ਬਾਲਕ ਵਰਿਆਮ ਸਿੰਘ ਜੀ ਭਜਨ ਕਰਦੇ ਸੌਂ ਗਏ ਤਾਂ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨ ਦਰਸ਼ਨ ਹੋਏ, ਬਸ ਇਹੋ ਉਹਨਾਂ ਦੀ ਸੰਤ ਪਦਵੀ ਦੀ ਸ਼ੁਰੂਆਤ ਸੀ ਜੋ ਮੰਜ਼ਲ ਦਰ ਮੰਜ਼ਲ ਪਾਰ ਕਰਦੇ ਗਏ ਅਤੇ ਇਕ ਮੁਸੱਵਰ ਹੋਣ ਦੇ ਨਾਲ ਰਾਮ ਵਿਯੋਗੀ ਸੰਤ ਭਾਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਵਿਚ ਤੜਫਣ ਵਾਲੇ ਵਿਯੋਗੀ ਮਸਤਾਨੇ ਸੰਤ ਵਜੋਂ ਵੀ ਮਸ਼ਹੂਰ ਹੋਏ।

ਆਖਿਆ ਜਾਂਦਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਰਾਗੀ ਵਾਜੇ ਦੀ ਚੌਥੀ ਪੰਜਵੀਂ ਕਾਲੀ ਸੁਰ ਤੇ ਉਂਗਲਾਂ ਰਖਦੇ ਤਾਂ ਇਹਨਾਂ ਦੇ ਕਾਲਜੇ ਧੂਹ ਪੈਣ ਲਗ ਜਾਂਦੀ ਸੀ ਅਤੇ ਕਿਸੇ ਨੂੰ ਵੀ ਪਤਾ ਨਾ ਲਗਦਾ ਕਿ ਉਹ ਦੀਵਾਨ ਵਿਚ ਕਿਧਰੋਂ ਆ ਗਏ ਹਨ ਅਤੇ ਕਿਲਕਾਰੀਆਂ ਮਾਰਦੇ ਲੋਟ ਪੋਟ ਹੋਈ ਜਾਂਦੇ। ਦੀਵਾਨਾਂ ਸਮੇਂ ਹਵਨ ਹੁੰਦੇ ਤਾਂ ਸਖਤ ਪਹਿਰੇ ਦੇ ਬਾਵਜੂਦ ਵੀ ਪਤਾ ਨਹੀਂ ਸੀ ਲਗਦਾ ਕਿ ਕਿਹੜੇ ਪਾਸੇ ਤੋਂ ਸੰਤ ਜੀ ਵਾ ਵਰੋਲੇ ਵਾਂਗ ਆ ਕੇ ਹਵਨ ਵਿਚ ਛਾਲ ਮਾਰ ਦੇਂਦੇ ਸਨ, ਅਗਨੀ ਪਰਚੰਡ ਹੋਈ ਹੁੰਦੀ ਪਰੰਤੂ ਕਦੇ ਵੀ ਉਹਨਾਂ ਦੇ ਸਰੀਰ ਦੇ ਰੋਮ ਤਕ ਨੂੰ ਵੀ ਅਗਨੀ ਨੇ ਨਹੀਂ ਸੀ ਸਾੜਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1996 ਈਸਵੀ ਵਿਚ ਮੁਕੇਰੀਆਂ ਵਿਖੇ ਸੱਦ ਉਪਦੇਸ਼ ਵਿਚ ਕਿਰਪਾ ਕਰਦਿਆਂ ਦਸਿਆ ਸੀ ਕਿ "ਜੇ ਕਿਸੇ ਨੇ ਚੀਨੀ (ਖੰਡ) ਵਰਤਣ ਲਈ ਕਹਿਣਾ ਤਾਂ ਸੰਤਾਂ ਨੂੰ ਚੀਨੀ (ਚੀਨੀ ਘੋੜੀ ਵਾਲੇ ਸਤਿਗੁਰੂ ਰਾਮ ਸਿੰਘ ਜੀ) ਵਾਲੇ ਯਾਦ ਆ ਜਾਣੇ ਤਾਂ ਉਹਨਾਂ ਨੇ ਸਤਿਗੁਰਾਂ ਦੀ ਯਾਦ ਵਿਚ ਮਸਤਾਨੇ ਹੋ ਜਾਣਾ।"

ਜਦੋਂ ਆਪ ਜੀ ਦਿੱਲੀ, ਜਮਨਾ ਦੇ ਕੰਢੇ ਚਾਲੀਹੇ (ਸ਼ਿਲੇ) ਕਟਦੇ ਸਨ ਤਾਂ ਉਸ ਸਮੇਂ ਦਿੱਲੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਸੰਗਤ ਨੂੰ ਦਰਸ਼ਨ ਦੇਂਦੇ ਅਤੇ ਫਿਰ ਜੋ ਮੁਸਵਰ ਜੀ ਦੀ ਹਾਲਤ ਹੁੰਦੀ, ਉਸ ਮਸਤਾਨੀ ਹਾਲਤ ਬਾਰੇ ਉਹਨਾਂ ਨੇ ਮੈਨੂੰ ਦਸਿਆ ਸੀ ਜੋ 1987 ਈਸਵੀ ਦੇ ਬਸੰਤ ਅੰਕ ਵਿਚ ਵੀ ਪ੍ਰਕਾਸ਼ਤ ਹੋਇਆ ਸੀ, ਉਹਨਾਂ ਦੀ ਜ਼ਬਾਨੀ ਕਹੀ ਵਿਥਿਆ ਪੜ੍ਹੋ :-

".....ਇਨ੍ਹਾਂ ਵੇਲਿਆਂ ਦੇ ਦੌਰਾਨ ਮੈਂ ਸਿੱਧਾ ਬਰਫ਼ਖਾਨੇ ਤੋਂ ਲੰਘ ਕੇ ਪਹਾੜ ਗੰਜ ਸਰਦਾਰ ਸੁਚਾ ਸਿੰਘ ਦੇ ਘਰ ਐਤਵਾਰ ਵਾਲੇ ਦਿਨ ਪਹੁੰਚਦਾ ਹੁੰਦਾ ਤਾਂ ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭਰਪੂਰ ਦੀਵਾਨ ਸਜਿਆ ਹੋਇਆ ਹੁੰਦਾ ਸੀ। ਉਥੇ ਵੈਰਾਗ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਬਦ ਪੜ੍ਹਦੇ ਸਨ -

'ਰੰਗ ਪੀਲੇ ਹੋ ਗਏ ਨੇ, ਰਾਮ ਵਿਯੋਗੀਆਂ ਦੇ.....।' ਮੇਰੇ ਕੰਨਾਂ ਵਿਚ ਜਿਥੋਂ ਆਵਾਜ਼ ਪੈ ਜਾਣੀ, ਮੈਂ ਲੇਟਦਾ, ਡਿਗਦਾ, ਢਹਿੰਦਾ, ਦੀਵਾਨ ਵਿਚ ਪਹੁੰਚਦਾ ਤਾਂ ਸਾਰੀ ਸੰਗਤ ਨੇ ਵੈਰਾਗੀ ਹੋ ਜਾਣਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਵੈਰਾਗ ਦਸ਼ਾ ਵਿਚ ਹੀ ਸ਼ਬਦ ਉਚਾਰਣਾ ਤਾਂ ਕਈ ਵਾਰ ਉਹਨਾਂ ਦੀ ਦਸਤਾਰ

ਦੇ ਪੇਚ ਵੀ ਡਿਗ ਪੈਣੇ। ਜੇ ਵਿਆਹ ਹੁੰਦੇ ਹੋਣੇ ਤੇ ਹਵਨ ਹੋਣੇ ਤਾਂ ਕਿੰਨਾ ਕਿੰਨਾ ਚਿਰ ਮੈਂ ਹਵਨ ਤੇ ਪਿਆ ਰਹਿਣਾ ਪਰ ਆਂਚ ਨਾ ਲਗਣੀ। ਉਥੋਂ ਉਠ ਕੇ ਸੰਤ ਤਾਰਾ ਸਿੰਘ ਘੜੀ ਸਾਜ ਵਾਲਿਆਂ ਦੇ ਜੁਆਈ ਆਗਿਆ ਸਿੰਘ ਦੇ ਘਰ ਕਪੜੇ ਧੋਣੇ ਤੇ ਹੋਟਲ ਤੋਂ ਰੋਟੀ ਖਾ ਲੈਣੀ।"

ਇਕ ਹੋਰ ਜਗ੍ਹਾ ਸੰਤ ਵਰਿਆਮ ਸਿੰਘ ਜੀ ਇਕ ਆਪਣੇ ਲੇਖ ਵਿਚ ਜੋ 23 ਭਾਦਰੋਂ 2018 ਦੇ ਸਤਿਜੁਗ ਦੇ "ਸਤਿਗੁਰੂ ਪ੍ਰਤਾਪ ਸਿੰਘ ਅੰਕ" ਵਿਚ ਛਪਿਆ ਸੀ, ਆਪ ਜੀ ਲਿਖਦੇ ਹਨ :-

'.....ਅਗਲੇ ਭਲਕ ਅੰਮ੍ਰਿਤ ਵੇਲੇ ਸਚੇ ਪਾਤਸ਼ਾਹ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ) ਮੰਡੀ ਸੁਕੇਤ ਪਹਾੜਾਂ ਨੂੰ ਚਲੇ ਗਏ ਤੇ ਠੀਕ ਅਠਾਂ ਦਸਾਂ ਦਿਨਾਂ ਪਿਛੋਂ ਹੁਕਮ ਆ ਗਿਆ, 'ਵਰਿਆਮ ਸਿੰਘ ਨੂੰ ਆਖੋ ਕਿ ਰੰਗੇ ਵਗੈਰਾ ਲੈ ਕੇ ਏਥੇ ਪੁਜੇ।'

ਬੇਅੰਤ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਮੈਨੂੰ ਸਦ ਭੇਜਿਆ ਤੇ ਹੁਕਮ ਕੀਤਾ ਕਿ ਸਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤਿਆਰ ਹੋਵੋ, ਸਾਡੇ ਨਾਲ ਮੋਟਰ ਤੇ ਸਰਸੇ ਤਕ ਬੈਠ ਜਾਵੋ। ਮੈਂ ਫਟਾ ਫਟ ਤਿਆਰ ਹੋ ਹਜ਼ੂਰ ਨਾਲ ਸਰਸੇ ਗਿਆ ਤੇ ਫੇਰ ਅਗੋਂ ਪਠਾਨਕੋਟ ਦੇ ਰਸਤੇ ਮੰਡੀ ਪੁਜਾ।

..... ਤਾਂ ਹੀ ਖਬਰ ਜੋ ਤਬਲੇ ਤੇ ਵਾਜਿਆਂ ਦੀ ਗੁੰਜਾਰ ਮੇਰੇ ਕੰਨਾਂ ਨੂੰ ਧੂਹਣ ਲਗ ਪਈ ਅਤੇ ਪਤਾ ਨਹੀਂ ਕਿਸ ਗ਼ੈਬੀ ਪਾਵਰ ਨੇ ਵਾ ਵਰੋਲਾ ਬਣ ਕੇ ਮੈਨੂੰ ਚੁਕਿਆ ਤੇ ਦੀਵਾਨ ਵਿਚ ਜਾ ਸੁਟਿਆ।

'ਪਿਰ ਦੇਖਣ ਕੀ ਆਸ ਕਾਗਾ ਓਇ..... ਇਹ ਦੋਏ ਨੈਨਾ ਮਤ ਛੋਹੀਓ........ ਹਾਏ ਪਿਰ ਦੇਖਣ ਕੀ......।' ਦੀਵਾਨ ਵਿਚ ਸਨਾਟਾ ਛਾ ਗਿਆ। ਕੀ ਇਸਤ੍ਰੀ, ਕੀ ਪੁਰਸ਼, ਕੀ ਬੱਚਾ, ਕੀ ਬੁੱਢਾ ਸਭ ਦੇ ਨੈਣ ਛਮ ਛਮ ਬਰਸਨ ਲਗੇ ਤੇ ਲਗਾ ਮਸਤੀ ਦਾ ਦੌਰ ਚਲਣ। ਪੱਗਾਂ ਲਹਿ ਕੇ ਅਹੁ ਜਾ ਪਈਆਂ। ਲਗੇ ਮਸਤੀ ਦੀਆਂ ਪੀਂਘਾਂ ਝੂਟਣ। ਬਣਾ ਲਈ ਮੇਰੇ ਪਿੰਡੇ ਦੀ ਅਹਿਰਨ, ਲਗੀ ਸ਼ਬਦ ਤੇ ਸ਼ਬਦ ਦੀ ਚੋਟ ਪੈਣ।

ਸਚੇ ਪਾਤਸ਼ਾਹ ਜੀ ਤੇ ਰਾਗੀਆਂ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਰੱਜ ਰੱਜ ਕੇ ਮੇਰਾ ਕੀਮਾ ਕੀਤਾ, ਸੰਗਤ ਵੀ ਵੈਰਾਗੀ, ਸਤਿਗੁਰੂ ਜੀ ਵੀ ਵੈਰਾਗੀ ਤੇ ਮੋੜੇ ਕੌਣ। ਦੋ ਤਿੰਨ ਘੰਟੇ ਚੰਗੀਆਂ ਬ੍ਰਿਹੋਂ ਵਿਛੁੰਨੀਆਂ ਮੱਛੀਆਂ ਤੜਫੀਆਂ, ਤੇ ਬੱਦਲਾਂ ਦੀਆਂ ਅੱਖਾਂ ਨੇ ਵੀ ਇਹ ਨਜ਼ਾਰਾ ਵੇਖ ਕੇ ਛਹਿਬਰ ਲਾ ਦਿਤੀ। ਇਕ ਘੰਟਾ ਨਾਮ ਸਿਮਰਨ ਪਿਛੋਂ ਅਰਦਾਸਾ ਹੋਇਆ ਤੇ ਮੈਨੂੰ ਕਿਸੇ ਪ੍ਰੇਮੀ ਨੇ ਚੁਕ ਕੇ ਇਕਲਵੰਜੇ ਕੋਠੜੀ ਵਿਚ ਜਾ ਸੁਆਇਆ।"

ਸੰਤਾਂ ਦੀ ਮਸਤਾਨੀ ਬਿਰਤੀ ਅਤੇ ਉਹਨਾਂ ਦੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਬਿਹਬਲਤਾ ਦੀਆਂ ਅੱਖੀਂ ਡਿਠੀਆਂ ਸਾਖੀਆਂ ਅਜ ਵੀ ਅਨੇਕ ਗੁਰ ਸਿਖਾਂ ਨੂੰ ਯਾਦ ਹਨ, ਉਸ ਪਤਲੇ ਦੁਬਲੇ ਜਿਹੇ ਇਕਹਰੇ ਜਿਸਮ ਵਾਲੇ ਰਾਮ ਵਿਯੋਗੀ ਨੂੰ ਯਾਦ ਕਰਕੇ ਅਜ ਵੀ ਨਾਮਧਾਰੀ ਗੁਰ ਸਿਖਾਂ ਦਾ ਸਿਰ ਸ਼ਰਧਾ ਨਾਲ ਝੁਕ ਜਾਂਦਾ ਹੈ। 10 ਅਪਰੈਲ 1998 ਨੂੰ ਮੈਂ ਸ੍ਰੀ ਭੈਣੀ ਸਾਹਿਬ, ਮੜ੍ਹੀਆਂ ਵਿਖੇ ਸਥਾਪਿਤ "ਨਾਮਧਾਰੀ ਕੁਦਰਤੀ ਇਲਾਜ ਕੇਂਦਰ" ਦੇ ਡਾਕਟਰ ਸੰਤ ਇਕਬਾਲ ਸਿੰਘ ਜੀ ਕੋਲ ਉਨਾਂ ਦੇ ਦਫਤਰ ਬੈਠਾ ਹੋਇਆ ਸਾਂ ਤਾਂ ਗਲਾਂ ਕਰਦੇ ਹੋਇਆਂ ਗਲਾਂ ਵਿਚ ਸੰਤ ਜੀ ਦਾ ਜ਼ਿਕਰ ਆ ਗਿਆ ਤਾਂ ਡਾਕਟਰ ਜੀ ਨੇ ਇਕ ਆਪ ਬੀਤੀ ਘਟਨਾ ਸੁਣਾਈ ਜੋ ਇਸ ਪ੍ਰਕਾਰ ਹੈ :-

"ਕੁਝ ਸਾਲ ਪਹਿਲਾਂ ਦੀ ਗਲ ਹੈ ਜਦੋਂ ਅਸੀਂ ਸ੍ਰੀ ਜੀਵਨ ਨਗਰ ਰਹਿੰਦੇ ਸਾਂ, ਸਾਡਾ ਘਰ ਅਤੇ ਮੁਸਵਰ ਜੀ ਦੇ ਘਰ ਦੇ ਪਿਛਲੇ ਪਾਸੇ ਇਕ ਦੂਜੇ ਦੇ ਨਾਲ ਲਗਦੇ ਸਨ। ਉਨਾਂ ਦਿਨਾਂ ਵਿਚ ਅਜੇ ਟੈਲੀਵਿਜ਼ਨ ਘਰਾਂ ਵਿਚ ਨਹੀਂ ਸਨ ਆਏ ਅਤੇ ਅਸੀਂ (ਡਾਕਟਰ ਇਕਬਾਲ ਸਿੰਘ ਅਤੇ ਘਰ ਦੇ ਹੋਰ ਮੈਂਬਰ) ਰੇਡੀਉ ਤੇ ਪੰਜਾਬੀ ਗੀਤ ਸੁਣ ਰਹੇ ਸਾਂ। ਪੰਜਾਬੀ ਫਿਲਮ "ਭੰਗੜਾ" ਦਾ ਇਹ ਗੀਤ ਆ ਰਿਹਾ ਸੀ :-

*ਬੱਤੀ ਬਾਲ ਕੇ ਬਨੇਰੇ ਉਤੇ ਰਖਨੀ ਆਂ*
*ਗਲੀ ਭੁਲ ਨਾ ਜਾਵੇ ਚੰਨ ਮੇਰਾ,*
*ਹਾਏ ਨੀ ਬੱਤੀ ਬਾਲ ਕੇ ਬਨੇਰੇ ਉਤੇ ਰਖਨੀ ਆਂ.......*

ਪਤਾ ਨਹੀਂ ਇਹ ਰੇਡੀਉ ਦੀ ਆਵਾਜ਼ ਕਿਵੇਂ ਮੁਸਵਰ ਜੀ ਦੇ ਕੰਨੀਂ ਪੈ ਗਈ, ਉਹ ਆਪਣੇ ਘਰ ਹੀ ਮਸਤਾਨੇ ਹੋ ਗਏ ਅਤੇ ਖੁਲ੍ਹੇ ਕੇਸੀ ਗਲੀ ਵਿਚ ਦੌੜਦੇ ਹੋਏ ਸਾਡੇ ਘਰ ਦੇ ਵਿਹੜੇ ਵਿਚ ਆ ਗਏ ਅਤੇ ਜਿੰਨਾ ਚਿਰ ਰੇਡੀਉ ਤੇ ਗੀਤ ਚਲਦਾ ਰਿਹਾ, ਉਹ ਮਸਤਾਨੇ ਹੋਏ ਰਹੇ ਅਤੇ ਉੱਚੀ ਕਿਲਕਾਰੀਆਂ ਮਾਰਕੇ ਹਾਲ ਪਾਉਂਦੇ ਰਹੇ।"

ਉਸੇ ਦਿਨ ਮੈਨੂੰ ਕੁਦਰਤੀ ਇਲਾਜ ਕੇਂਦਰ ਵਿਚ ਇਲਾਜ ਕਰਾਉਣ ਆਏ ਸੰਤ ਬ੍ਰਹਮ ਸਿੰਘ (ਜੋ ਨਲਕਿਆਂ ਦਾ ਕੰਮ ਕਰਦੇ ਹਨ) ਸੰਤ ਨਗਰ ਵਾਲਿਆਂ ਨੇ ਇਕ ਆਪ ਬੀਤੀ ਘਟਨਾ ਸੁਣਾਈ ਸੀ ਜੋ ਇਸ ਤਰ੍ਹਾਂ ਹੈ :-

"ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਸੀ, ਜਿਥੇ ਅਜ ਕਲ ਜਗਜੀਤ ਨਗਰ ਵਸਿਆ ਹੋਇਆ ਹੈ, ਉਸ ਸਮੇਂ ਉਥੇ ਜੰਗਲ ਸੀ। ਮੈਂ ਸਾਈਕਲ ਤੇ ਜਾ ਰਿਹਾ ਸਾਂ ਅਤੇ ਸੰਤ ਵਰਿਆਮ ਸਿੰਘ ਮੁਸਵਰ ਜੀ ਮੇਰੇ ਸਾਈਕਲ ਤੇ ਪਿਛੇ ਬੈਠੇ ਹੋਏ ਸਨ। ਰਸਤੇ ਦੇ ਨੇੜੇ ਹੀ ਤੰਬੂ ਅਤੇ ਕਨਾਤਾਂ ਲਗੀਆਂ ਹੋਈਆਂ ਸਨ ਤੇ ਦੀਵਾਨ ਲਗਾ ਹੋਇਆ ਸੀ, ਦੀਵਾਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗਤ ਨੂੰ ਦਰਸ਼ਨ ਦੇ ਰਹੇ ਸਨ।

ਪਤਾ ਨਹੀ ਮੁਸਵਰ ਜੀ ਦੇ ਕੰਨੀ ਆਵਾਜ਼ ਕਦੋਂ ਪੈ ਗਈ ਅਤੇ ਕਦੋਂ ਉਹ ਸਾਈਕਲ ਤੋਂ ਪਿਛੋਂ ਉਤਰਕੇ ਕਨਾਤਾਂ ਵਲ ਭਜ ਗਏ। ਪਤਾ ਉਦੋਂ ਹੀ ਲਗਾ ਜਦੋਂ ਉਹਨਾਂ ਨੇ ਮਸਤਾਨੇ ਹੋ ਕੇ ਕਿਲਕਾਰ ਮਾਰੀ ਅਤੇ ਛਾਲ ਮਾਰਕੇ ਕਨਾਤ ਟਪ ਕੇ ਤੰਬੂ ਵਿਚ ਜਾਣਾ ਚਾਹਿਆ ਪਰੰਤੂ ਉਹ ਐਸਾ ਨਹੀਂ ਕਰ ਸਕੇ। ਉਹਨਾਂ ਦੀ ਧੌਣ ਕਨਾਤ ਵਿਚ ਫਸੀ ਤਾਂ ਆਪ ਡਿਗ ਪਏ ਪ੍ਰੰਤੂ ਉਹ ਫਿਰ ਉਠੇ ਅਤੇ ਮਸਤੀ ਦੇ ਆਲਮ ਵਿਚ ਪਹਿਲਾਂ ਵਾਂਗ ਹੀ ਕੀਤਾ, ਇਸ ਵਾਰ ਵੀ ਡਿਗ ਪਏ। ਸੰਤ ਬ੍ਰਹਮ ਸਿੰਘ ਜੀ ਦਸਦੇ ਸਨ ਕਿ ਉਸ ਸਮੇਂ ਤਕ ਉਹ ਸਾਈਕਲ ਤੋਂ ਉਤਰ ਗਿਆ ਸੀ ਅਤੇ ਖੜਾ ਹੋ ਕੇ ਸੰਤਾਂ ਦੀ ਮਸਤਾਨੀ ਬਿਰਤੀ ਦੇ ਝਲਕਾਰੇ ਵੇਖ ਰਿਹਾ ਸੀ। ਤੀਜੀ ਵਾਰ ਫਿਰ ਮਸਤੀ ਦੇ ਜੋਸ਼ ਵਿਚ ਦੂਰੋਂ ਆ ਕੇ ਸੰਤਾਂ ਨੇ ਛਲਾਂਗ ਲਗਾਈ ਤਾਂ ਕਨਾਤ ਅਤੇ ਤੰਬੂ ਵਿਚ ਜੋ ਖਾਲੀ ਥਾਂ ਸੀ, ਉਸਨੂੰ ਟਪ ਕੇ ਦੀਵਾਨ ਵਿਚ ਜਾ ਡਿੱਗੇ। ਉਹਨਾਂ ਦੇ ਕੇਸ ਖੁਲ੍ਹ ਗਏ ਸਨ, ਪਗੜੀ ਪਤਾ ਨਹੀਂ ਕਿਧਰ ਡਿਗ ਪਈ ਸੀ, ਜਿਵੇਂ ਦੋ ਵਾਰ ਉਹਨਾਂ ਦੀ ਧੌਣ ਕਨਾਤ ਵਿਚ ਫਸ ਜਾਣ ਨਾਲ ਡਿੱਗ ਪੈਂਦੇ ਰਹੇ, ਹੋਰ ਕੋਈ ਹੁੰਦਾ ਤਾਂ ਕਈ ਦਿਨ ਮੰਜੇ ਤੋਂ ਨਾ ਉਠਦਾ ਪ੍ਰੰਤੂ ਮੁਸਵਰ ਜੀ ਤੇ ਇਸਦਾ ਕੋਈ ਅਸਰ ਨਹੀਂ ਹੋਇਆ ਅਤੇ ਉਹ ਦੂਜੇ ਦਿਨ ਇਉਂ ਵਿਚਰ ਰਹੇ ਸਨ ਜਿਵੇਂ ਕਦੇ ਕੁਝ ਹੋਇਆ ਹੀ ਨਾ ਹੋਵੇ।

ਇਸ ਪ੍ਰਕਾਰ ਹੋਰ ਵੀ ਅਨੇਕ ਅੱਖੀਂ ਡਿਠੀਆਂ, ਰਾਮ ਵਿਯੋਗੀ ਸੰਤ ਜੀ ਦੀਆਂ ਮਸਤੀ ਭਰਪੂਰ ਘਟਨਾਵਾਂ ਹਨ ਜੋ ਅਨੇਕ ਗੁਰਮੁਖ ਪਿਆਰਿਆਂ ਨੂੰ ਯਾਦ ਹਨ। ਤਸਵੀਰਾਂ ਚਿਤਰਨ ਤੋਂ ਬਿਨਾਂ ਸੰਤ ਜੀ ਨੂੰ ਜਦੋਂ ਵੀ ਸਤਿਗੁਰੂ ਜੀ ਵਲੋਂ ਹੁਕਮ ਹੁੰਦਾ ਉਹ ਨਿਤਨੇਮ ਦੇ ਗੁਟਕਿਆਂ ਦੀ ਛਪਾਈ ਵਿਚ ਹਥ ਵਟਾਇਆ

ਕਰਦੇ ਸਨ, ਉਚੇਚੇ ਤੌਰ ਤੇ ਉਹ ਪਰੂਫ ਰੀਡਿੰਗ ਕਰਦੇ ਅਤੇ ਗੁਟਕੇ ਦੀ ਸੁਹਪਣ ਤੇ ਸੁੰਦਰਤਾ ਵਲ ਖਾਸ ਧਿਆਨ ਦਿਆ ਕਰਦੇ ਸਨ।

## ਸੰਤ ਵਰਿਆਮ ਸਿੰਘ ਜੀ ਦਾ ਅਕਾਲ ਚਲਾਣਾ :-

ਸੰਤ ਵਰਿਆਮ ਸਿੰਘ ਜੀ ਦੀ ਸਖਸ਼ੀਅਤ ਲਾਮਿਸਾਲ ਸੀ, ਉਹਨਾਂ ਜਿਹਾ ਮਹਾਂ ਪੁਰਸ਼ ਕਦੇ ਕਦੇ ਹੀ ਪੈਦਾ ਹੁੰਦੇ ਹਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਭਾਣੇ ਦੇ ਮਾਲਕ ਹਨ, ਉਹ ਕਿਸੇ ਤੇ ਵੀ ਕਿਰਪਾ ਕਰਕੇ ਭਾਵੇਂ ਮੁਸੱਵਰ ਜੀ ਤੋਂ ਵੀ ਵਧ ਤਸਵੀਰਾਂ ਦੀ ਸੇਵਾ ਕਰਵਾ ਲੈਣ ਪਰੰਤੂ ਮੁਸਵਰ ਜੀ ਦੀ ਤਾਂ ਨਾਮਧਾਰੀ ਸਾਹਿਤ ਤੇ ਇਤਿਹਾਸ ਵਿਚ ਆਪਣੀ ਨਿਵੇਕਲੀ ਹੀ ਜਗ੍ਹਾ ਸੀ। ਸ਼ਾਇਦ ਇਸ ਕਰਕੇ ਸ੍ਰੀ ਸਤਿਗੁਰੂ ਜੀ ਉਹਨਾਂ ਨੂੰ 1986 ਈਸਵੀ ਵਿਚ "ਪੰਥ ਰਤਨ" ਦੀ ਉਪਾਧੀ ਨਾਲ ਸਨਮਾਨਿਆ ਸੀ। ਸ੍ਰੀ ਸਤਿਗੁਰੂ ਜੀ ਨੇ ਅਨੇਕ ਬੱਚਿਆਂ ਨੂੰ ਸਮੇਂ ਸਮੇਂ ਮੁਸਵਰ ਜੀ ਤੋਂ ਚਿਤਰਕਾਰੀ ਦੀ ਸਿਖਲਾਈ ਦਿਵਾਉਂਦੇ ਰਹੇ ਪ੍ਰੰਤੂ ਉਹਨਾਂ ਦੀ ਪਦਵੀ ਨੂੰ ਅਜੇ ਤਕ ਕੋਈ ਨਹੀਂ ਪੁਜਾ।

ਉਹਨਾਂ ਦੇ ਜੀਵਨ ਦੇ ਅਖੀਰਲੇ ਸਾਲ ਵਿਚ ਜਦੋਂ ਮੈਂ 28 ਜਨਵਰੀ 1987 ਈਸਵੀ ਨੂੰ ਉਹਨਾਂ ਦੇ ਘਰ ਉਹਨਾਂ ਨੂੰ ਮਿਲਿਆ ਸਾਂ ਤਾਂ ਉਹ ਸ੍ਰੀ ਜੀਵਨ ਨਗਰ ਆਪਣੀ ਸਿੰਘਣੀ ਤੇਜ ਕੌਰ ਜੀ ਨਾਲ ਰਹਿ ਰਹੇ ਸਨ ਅਤੇ ਉਹਨਾਂ ਦਾ ਦੋਹਤਰਾ ਅਮੋਲਕ ਸਿੰਘ, ਸੇਵਾ ਲਈ ਉਹਨਾਂ ਕੋਲ ਰਹਿ ਰਿਹਾ ਸੀ। ਆਪ ਜੀ ਪੂਰਨ ਬ੍ਰਹਮ ਗਿਆਨੀ ਸਨ ਅਤੇ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਵਿਚ ਆਪਣੇ ਸਰੀਰਕ ਸੁਖ ਦੁਖ ਭੁਲਾ ਦਿਤੇ ਹੋਏ ਸਨ। ਉਹਨਾਂ ਦੀ ਧਰਮ ਪਤਨੀ ਬੀਬੀ ਤੇਜ ਕੌਰ ਜੀ ਕਾਫੀ ਸਮੇਂ ਤੋਂ ਬੀਮਾਰ ਸਨ ਜੋ 25 ਜੇਠ 2044 (8 ਜੂਨ 1987 ਈਸਵੀ) ਨੂੰ 11 ਵਜੇ ਸਵੇਰੇ ਪ੍ਰਲੋਕ ਗਮਨ ਕਰ ਗਏ ਤਾਂ ਆਪ ਜੀ ਰੋਏ ਕੁਰਲਾਏ ਨਾਂਹ, ਸਗੋਂ ਸੰਤ ਬ੍ਰਹਮ ਸਿੰਘ ਜੀ ਸੰਤ ਨਗਰ ਵਾਲਿਆਂ ਦੇ ਦਸਣ ਅਨੁਸਾਰ ਜਦੋਂ ਬੀਬੀ ਜੀ ਦੇ ਮ੍ਰਿਤਕ ਸਰੀਰ ਦਾ ਬਿਬਾਣ ਤਿਆਰ ਕੀਤਾ ਗਿਆ ਤਾਂ ਆਪ ਜੀ ਬਿਬਾਣ ਦੇ ਸਿਰਹਾਣੇ ਹੋ ਕੇ ਆਖਣ ਲਗੇ, "ਚੰਗਾ ਹੁਣ ਤੂੰ ਚਲੀ ਹੈਂ, ਚਲ। ਮੇਰੇ ਲਈ ਅਗੇ ਜਾ ਕੇ ਕੋਈ ਚੰਗੀ ਜਗ੍ਹਾ ਬਣਾ ਲਵੀਂ। ਮੈਂ ਵੀ ਛੇਤੀ ਤੇਰੇ ਕੋਲ ਆ ਜਾਣਾ ਹੈ।" ਇਹ ਵਾਕ ਕਹਿੰਦੇ ਹੋਏ ਮੁਸੱਵਰ ਜੀ ਬਹੁਤ ਖੁਸ਼ ਸਨ।

ਉਹੋ ਗਲ ਹੋਈ ਅਗਲੇ ਦਿਨ 26 ਜੇਠ 2044 (9 ਜੂਨ 1987 ਈਸਵੀ) ਨੂੰ ਮੁਸੱਵਰ ਜੀ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਘੀ ਗੋਦ ਵਿਚ ਜਾ ਬਿਰਾਜੇ ਭਾਵ ਅਕਾਲ ਚਲਾਣੇ ਕਰ ਗਏ। ਦੋਹਾਂ ਪਤੀ ਪਤਨੀ ਦੇ ਅਕਾਲ ਚਲਾਣੇ ਵਿਚ ਕੇਵਲ 32-33 ਘੰਟੇ ਦਾ ਫਰਕ ਹੀ ਪਿਆ। ਮੁਸੱਵਰ ਜੀ ਦੀ ਉਸ ਸਮੇਂ ਲਗਭਗ 82 ਸਾਲ ਦੀ ਅਵਸਥਾ ਸੀ। ਦੋਹਾਂ ਪਤੀ ਪਤਨੀ ਦੇ ਨਮਿਤ 2 ਹਾੜ 2044 ਨੂੰ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਆਦਿ ਗਰੰਥ ਸਾਹਿਬ ਦੇ ਭੋਗ ਪਾਏ ਅਤੇ ਉਹਨਾਂ ਦੀ ਯਾਦ ਵਿਚ ਸੰਤਾਂ ਦੀ ਸਪੁਤਰੀ ਬੀਬੀ ਗੁਰਸ਼ਰਨ ਕੌਰ ਅਤੇ ਸੰਤਾਂ ਦੇ ਦੋਹਤਰੇ ਅਮੋਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਕੀਤਾ। ਇਸ ਪ੍ਰਕਾਰ ਨਾਮਧਾਰੀ ਇਤਿਹਾਸ ਦੀ ਚਿਤਰਕਲਾ ਦਾ ਇਕ ਅਧਿਆਇ ਖਤਮ ਹੋ ਗਿਆ, ਨਾਮਧਾਰੀ ਪੰਥ ਉਸ ਰਾਮ ਵਿਯੋਗੀ ਸੰਤਾਂ ਦੇ ਦਰਸ਼ਨਾਂ ਤੋਂ ਵਿਰਵਾ ਹੋ ਗਿਆ ਜੋ ਆਪ ਇਤਿਹਾਸਕ ਚਿਤਰ ਉਲੀਕਦੇ ਹੋਏ ਨੈਣਾਂ ਵਿਚੋਂ ਨੀਰ ਵਹਾਉਂਦੇ ਸੀ ਅਤੇ ਚਿਤਰ ਦੇਖਣ ਵਾਲਿਆਂ ਨੂੰ ਵੀ ਰੋਆ ਛਡਦੇ ਸੀ। ਉਹ ਸਾਡੇ ਲਈ ਇਕ ਸੁਪਨਾ ਹੀ ਹੋ ਗਏ ਹਨ ਪ੍ਰੰਤੂ ਉਹਨਾਂ ਦੀ ਯਾਦ ਹਮੇਸ਼ਾ ਤਾਜ਼ੀ ਰਹੇਗੀ॥

—o—

# "ਬੀਤੇ ਦੀਆਂ ਪੈੜਾਂ" ਵਿਚ ਸੰਤ ਵਰਿਆਮ ਸਿੰਘ

✍ ਪ੍ਰੀਤਮ ਸਿੰਘ ਕਵੀ

(ਪ੍ਰੀਤਮ ਸਿੰਘ ਕਵੀ ਪੰਜਾਬੀ ਸਾਹਿਤ ਜਗਤ ਦੇ ਅਮਿਟ ਹਸਤਾਖਰ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟਵਰਤੀ ਸਿਖਾਂ ਵਿਚੋਂ ਹਨ। ਉਹਨਾਂ ਨੇ ਸਾਹਿਤ ਦੇ ਹਰ ਖੇਤਰ ਵਿਚ ਸਫਲ ਕਲਮ ਅਜ਼ਮਾਈ ਕੀਤੀ ਹੈ ਅਤੇ ਸਤਿਗੁਰਾਂ ਤੋਂ ਅਮਿਣਵਾਂ ਪਿਆਰ ਪ੍ਰਾਪਤ ਕੀਤਾ ਹੈ। "ਬੀਤੇ ਦੀਆਂ ਪੈੜਾਂ" ਨਾਮਕ ਗਰੰਥ (ਹੁਣ ਤਕ 11 ਜਿਲਦਾਂ ਛਪ ਚੁਕੀਆਂ ਹਨ) ਆਪਣੀ ਮਿਸਾਲ ਆਪ ਹਨ ਜੋ ਡਾਇਰੀ ਨੁਮਾ ਸਾਹਿਤਕ ਵੰਨਗੀ ਹੈ। ਜਦੋਂ ਵੀ ਉਹਨਾਂ ਨੂੰ ਸਤਿਗੁਰਾਂ ਦੀ ਨਿਕਟਤਾ ਹਾਸਲ ਹੋਈ, ਉਹਨਾਂ ਪਲਾਂ ਨੂੰ ਉਹਨਾਂ ਨੇ ਤਾਰੀਖ ਵਾਰ ਇਹਨਾਂ ਪੈੜਾਂ ਵਿਚ ਸਮੋਅ ਲਿਆ ਹੈ। ਇਹ ਪੈੜਾਂ ਨਾਮਧਾਰੀ ਸਾਹਿਤ ਤੇ ਇਤਿਹਾਸ ਦਾ ਮਹਾਨਕੋਸ਼ ਹਨ। ਮੈਂ ਇਸ ਮਹਾਨ ਸਾਗਰ ਵਿਚੋਂ ਜਿਥੇ ਕਿਤੇ ਸੰਤ ਵਰਿਆਮ ਸਿੰਘ ਮੁਸੱਵਰ ਜੀ ਦਾ ਜ਼ਿਕਰ ਆਇਆ ਹੈ, ਉਹ ਲਿਖਤ ਤੇ ਪਲਾਂ ਨੂੰ ਧੰਨਵਾਦ ਸਹਿਤ ਪਾਠਕਾਂ ਦੀ ਜਾਣਕਾਰੀ ਲਈ ਅੰਕਿਤ ਕਰ ਰਿਹਾ ਹਾਂ ਤਾਂ ਕਿ ਮੁਸੱਵਰ ਜੀ ਦੀ ਪ੍ਰਭਾਵਸ਼ਾਲੀ ਸਖਸ਼ੀਅਤ ਬਾਰੇ ਹੋਰ ਗਿਆਨ ਹਾਸਲ ਹੋ ਸਕੇ)

**"ਬੀਤੇ ਦੀਆਂ ਪੈੜਾਂ" (ਪਹਿਲਾ ਹਿੱਸਾ) -**

***19 ਨਵੰਬਰ 1958 ਈ: (ਸਫਾ 32) :-***

........ਮੁਸੱਵਰ ਵਰਿਆਮ ਸਿੰਘ ਜੀ ਨੇ, ਸੰਤ ਮੀਹਾਂ ਸਿੰਘ ਜੀ ਦੇ ਪ੍ਰਦੇਸ਼ ਜਾ ਦਰਸ਼ਨ ਕਰਨ ਦੀਆਂ ਤਸਵੀਰਾਂ ਬਨਾਣ ਦੇ ਸਕੈਚ ਸਤਿਗੁਰਾਂ ਨੂੰ ਪੇਸ਼ ਕੀਤੇ, ਆਪਨੇ ਸਕੈੱਚ ਵੇਖ ਕੇ ਨੁਕਸ ਦਸੇ ਤੇ ਉਹਨਾਂ ਨੂੰ ਦੂਰ ਕਰਨ ਲਈ ਕਿਹਾ।

***10 ਜਨਵਰੀ 1959 ਈਸਵੀ (ਸਫਾ 43)***

*ਜੀਵਨ ਨਗਰ :-* ਖਿਆਲ ਸੀ ਕਿ ਅਜ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਆਮ (ਥਾਈਲੈਂਡ) ਤੋਂ ਆ ਗਏ ਹੋਣਗੇ ਪਰ ਪਤਾ ਲਗਾ ਹੈ ਕਿ ਉਹ 9 ਜਨਵਰੀ ਦੇ ਕਲਕਤੇ ਆਏ ਹੋਏ ਹਨ। ਯੂ.ਪੀ. ਦਾ ਦੌਰਾ ਕਰਕੇ 14 ਜਨਵਰੀ ਨੂੰ ਦਿੱਲੀ ਪਹੁੰਚ ਰਹੇ ਹਨ। ਮੁਸੱਵਰ ਵਰਿਆਮ ਸਿੰਘ ਜੀ ਦੀਆਂ ਸੂਬਾ ਮੀਹਾ ਸਿੰਘ ਜੀ ਬਾਰੇ ਬਣਾਈਆਂ ਤਸਵੀਰਾਂ ਵੇਖਣ ਗਿਆ।

***7 ਮਈ 1959 ਈਸਵੀ (ਸਫਾ 62)***

ਜੀਵਨ ਨਗਰ - ਆਰਟ ਬਾਰੇ - ਮੁਸੱਵਰ ਵਰਿਆਮ ਸਿੰਘ ਜੀ ਤੋਂ ਕਾਂਗੜਾ ਸਕੂਲ ਦੀਆਂ ਅਤੇ ਇਕ ਰੂਸੀ ਆਰਟਿਸਟ (ਮਿ: ਰੋਰਿਖ) ਦੀਆਂ ਕਲਾਂ ਕਿਰਤਾਂ ਵੇਖ ਕੇ, ਪੁਰਾਣੀ ਭਾਰਤੀ ਕਲਾ ਦੀਆਂ ਲੰਮੀਆਂ ਖੁਲ੍ਹੀਆਂ ਅੱਖਾਂ ਤੇ ਤੋਤੇ ਚੁੰਝੇ ਨੱਕ ਨੂੰ ਉਲੀਕਣਾ ਜਰੂਰੀ ਦਸਿਆ।

ਸਤਿਗੁਰਾਂ ਸਕੂਲ ਵਿਚ ਲਗਣ ਲਈ ਮੁਸੱਵਰ ਜੀ ਨੂੰ ਗੁਰੂ ਰਾਮ ਸਿੰਘ ਜੀ ਦੇ ਜੀਵਨ ਵਿਚੋਂ ਤਸਵੀਰਾਂ ਬਣਾਣ ਫੁਰਮਾਇਆ। ਅਜ ਸੰਤ ਨਗਰ ਮਾੜਿਆਂ ਦੀ ਤਕੜਿਆਂ ਖਿਲਾਫ ਕਮੇਟੀ ਹੋਈ। ਦੋਵੇਂ ਬਾਬਾ ਜੀ ਬਿਆਨ ਲੈਂਦੇ ਰਹੇ। ਸ਼ਾਮੀ ਪੰਜ ਵਜੇ ਤਕ ਓਥੇ ਈ ਰਹੇ।

*10 ਨਵੰਬਰ 1977 ਈਸਵੀ, ਅੰਮ੍ਰਿਤਸਰ -ਦੀਵਾਲੀ (ਪੰਨਾ 217)-*

........ਸ੍ਰ. ਸਰਮੁਖ ਸਿੰਘ ਚਮਕ ਰਾਮਗੜ੍ਹੀਆ ਫੈਡਰੇਸ਼ਨ ਦੇ ਲੀਡਰ ਨੂੰ ਵੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਸਤਿਗੁਰੂ ਜੀ ਨੇ 'ਚਮਕ' ਹੁਰਾਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੰਡਿਤ ਜਵਾਹਰ ਲਾਲ ਨਹਿਰੂ ਨਾਲ ਮੁਲਾਕਾਤ, ਅਤੇ ਜਦੋਂ ਖੁਦ ਸਤਿਗੁਰੂ ਜੀ, ਸ੍ਰ. ਚਮਕ, ਸ੍ਰੀ ਜਗਜੀਵਨ ਰਾਮ ਅਤੇ ਸ੍ਰ: ਪ੍ਰਤਾਪ ਸਿੰਘ ਕੈਰੋਂ ਨਾਲ ਮਿਲੇ ਸਨ ਉਸ ਵੇਲੇ ਦੇ ਹਾਲਾਤ ਤੇ ਉਠਣ ਬੈਠਣ ਦੀ ਸਥਿਤੀ ਪੁਛੀ। ਸਤਿਗੁਰੂ ਜੀ ਆਪਣੇ ਮੁਸੱਵਰ ਵਰਿਆਮ ਸਿੰਘ ਜੀ ਤੋਂ ਇਸ ਸੰਬੰਧੀ ਇਕ ਕਲਮੀ ਚਿਤਰ ਤਿਆਰ ਕਰਵਾਉਣਾ ਚਾਹੁੰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਇਹ ਵੀ ਦਸਿਆ : ਫੋਨ ਦੁਆਰਾ ਦਿੱਲੀ ਕਿਹਾ ਗਿਆ ਹੈ ਕਿ ਯਤਨ ਕੀਤਾ ਜਾਇ ਜੇ 13-14 ਨਵੰਬਰ ਨੂੰ ਦਿੱਲੀ ਸ੍ਰੀ ਜਗਜੀਵਨ ਰਾਮ ਨਾਲ ਮਿਲਣ ਦਾ ਵਕਤ ਤੈਅ ਕੀਤਾ ਜਾ ਸਕੇ ਤਾਂ ਕਿ ਉਹਨਾਂ ਤੋਂ ਪਤਾ ਕਰੀਏ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕੀ ਕੀ ਬਚਨ ਹੋਏ।

## 2. ਬੀਤੇ ਦੀਆਂ ਪੈੜਾਂ (ਤੀਜਾ ਹਿੱਸਾ) :-

*29 ਅਗਸਤ 1978, ਮੰਗਲਵਾਰ (ਸਫਾ 99-100) :-*

ਤੀਜੀ ਗਲ :- ਤੀਸਰੀ ਸੀ 'ਨਾਮਧਾਰੀ ਨਿਤਨੇਮ' ਅਰਥਾਤ ਗੁਟਕੇ ਬਾਰੇ। ਇਸ ਤੇ ਮਿਲਣ ਦੇ ਪਤੇ ਕੀ ਦੇਣੇ ਹਨ। ਇਸ ਬਾਰੇ ਹੰਸਪਾਲ ਨੇ ਦਸਿਆ ਸੀ : ਗੁਟਕਾ ਛਪ ਰਿਹਾ ਹੈ। ਇਹ ਇਕ ਵੱਡਾ ਪ੍ਰੋਜੈਕਟ ਹੈ। ਇਹ ਸੁਣਕੇ ਮੈਂ ਆਪਣਾ ਵਿਚਾਰ ਦਿਤਾ ਕਿ ਨਾਮਧਾਰੀ ਦਰਬਾਰ ਵਲੋਂ ਇਕ ਅੱਧੀ ਪੁਸਤਕ ਤਾਂ, ਨਵੀਂ ਜਾਂ ਪੁਰਾਣੀ, ਛਪਦੀ ਹੀ ਰਹਿਣੀ ਚਾਹੀਦੀ ਹੈ। ਸਾਲਾਨਾ ਦੋ ਮੇਲਿਆਂ ਤੇ ਦੋ ਕਿਤਾਬਾਂ ਛਾਪਿਆਂ ਬਾਰੇ ਸਾਰੇ ਮਸਲੇ ਹਲ ਹੋ ਜਾਣਗੇ। ਅੱਜ ਕਲ ਮੁਸੱਵਰ ਵਰਿਆਮ ਸਿੰਘ ਹੁਰਾਂ ਨੇ ਗੁਟਕੇ ਛਪਵਾਣ ਦੀ ਸੇਵਾ ਸੰਭਾਲੀ ਹੋਈ ਹੈ ਅਤੇ ਕੰਮ ਅਖੀਰ ਤੇ ਆਇਆ ਪਿਆ ਹੈ।

## 3. ਬੀਤੇ ਦੀਆਂ ਪੈੜਾਂ (ਚੌਥਾ ਹਿੱਸਾ) :-

*14 ਮਈ 1979, ਸੋਮਵਾਰ, ਨਵੀਂ ਦਿੱਲੀ (ਸਫਾ 281) :-*

*ਮੁਸੱਵਰ ਵਰਿਆਮ ਸਿੰਘ ਜੀ :-* ਇਹਨਾਂ ਤੋਂ ਵਿਹਲੇ ਹੋ ਸਤਿਗੁਰੂ ਜੀ ਹਾਲ 'ਚੋਂ ਬਾਹਰ ਆਏ ਤਾਂ ਨਾਮਧਾਰੀ ਇਤਿਹਾਸ ਦੇ ਚਿਤਰਕਾਰ ਮੁਸੱਵਰ ਵਰਿਆਮ ਸਿੰਘ (72) ਜੀ ਨਮਸਕਾਰ ਕਰਕੇ ਅਰਜ਼ ਕਰਨ ਲਗੇ ਕਿ 'ਸਤਿਜੁਗ' ਦੇ 'ਸੂਬਾ ਸਾਹਿਬ ਸਿੰਘ ਅੰਕ' ਦੀਆਂ ਤਸਵੀਰਾਂ ਛਾਪਣ ਬਾਰੇ ਮਹਾਰਾਜ ਜੀ ਮੈਨੂੰ ਕੁਛ ਦਸਦੇ ਹਨ ਅਤੇ ਸੰਪਾਦਕ ਸਨਖਤਰਾ ਕੁਛ ਹੋਰ ਦਸਦਾ ਹੈ। ਮੈਂ ਬੁਢਾ ਹਾਂ, ਸਮਝ ਨਹੀਂ ਆਉਂਦੀ ਕੀ ਕਰਾਂ ਤੇ ਕੀ ਨਾ ਕਰਾਂ।

ਸਤਿਗੁਰੂ ਜੀ ਨੇ ਉਨ੍ਹਾਂ ਦੀਆਂ ਵੰਨ-ਸੁਵੰਨੀਆਂ ਗੱਲਾਂ ਸੁਣ ਕੇ ਆਖਿਆ : ਤੁਸੀਂ ਕੁਛ ਨ ਕਰੋ, ਆਰਾਮ ਕਰੋ। ਨਵੇਂ ਬਚਿਆਂ ਨੂੰ ਚਿੱਤਰ ਕਲਾ ਸਿਖਾਓ।

ਮੁਸੱਵਰ ਜੀ ਕਾਹਲੇ ਪੈ ਗਏ : ਨਵੇਂ ਕੀ ਸਿੱਖਣਗੇ ? ਕਦੋਂ ਸਿਖਣਗੇ ?

ਸਤਿਗੁਰੂ ਜੀ ਮੁਸਕਰਾ ਕੇ ਬੋਲੇ : ਫਿਰ ਨਾ ਸਿਖਾਓ। ਦੁਖੀ ਤਾਂ ਨਾ ਹੋਵੋ। ਮੇਰੀ ਲੋੜ ਹੈ ਕਿ ਤੁਸੀਂ ਦੁਖੀ ਨ ਹੋਵੋ।

ਹਾਜ਼ਰ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਫਿਰ ਆਪ ਜਲਪਾਨ ਲਈ ਅੰਦਰ ਚਲੇ ਗਏ। ਮੈਂ ਘਰ ਨੂੰ ਪਰਤ ਆਇਆ। ਸ਼ਾਮ ਦੇ 7 ਵਜ ਚੁਕੇ ਸਨ।

***ਕਲਾ ਵਿਦਿਆਰਥਣਾਂ (ਸਫਾ 297)*** :- ਏਥੇ ਬੈਠਿਆਂ ਸ੍ਰੀ ਸਤਿਗੁਰੂ ਜੀ ਨੂੰ ਗਿ: ਜਸਵੰਤ ਸਿੰਘ ਰਾਜੌਰੀ ਗਾਰਡਨ ਦੀਆਂ ਪੁਤਰੀਆਂ ਸਤਵੰਤ ਅਤੇ ਸ਼ਰਨਜੀਤ ਨੇ ਆਪਣੀਆਂ ਕਲਾ-ਕਾਪੀਆਂ ਦਿਖਾਈਆਂ, ਜਿਨ੍ਹਾਂ ਵਿਚ ਉਨ੍ਹਾਂ ਮੁਸੱਵਰ ਵਰਿਆਮ ਸਿੰਘ ਜੀ ਦੀ ਸ਼ਾਗਿਰਦੀ ਅਧੀਨ ਕਈ ਖਰਕਾਰ ਦੇ ਚਿਤਰ ਬਣਾਏ ਹੋਏ ਸਨ। ਅੱਛਾ ਪ੍ਰਯਤਨ ਸੀ।

## 4. ਬੀਤੇ ਦੀ ਪੈੜਾਂ (ਪੰਜਵਾਂ ਹਿੱਸਾ) :-

*1 ਦਸੰਬਰ 1979, ਸ਼ਨੀਵਾਰ, ਸ੍ਰੀ ਭੈਣੀ ਸਾਹਿਬ (ਸਫਾ 383-384)*

ਨਾਮਧਾਰੀ ਚਿਤ੍ਰ ਪ੍ਰਦਰਸ਼ਨੀ :- ਹਰੀ ਮੰਦਰ ਕਲ੍ਹ ਤੋਂ ਕਥਾ ਕੀਰਤਨ ਵਲੋਂ ਵਿਹਲਾ ਸੀ। ਦਿੱਲੀ ਦੇ ਨਾਮਧਾਰੀ ਵਿਦਿਅਕ ਜਥੇ ਵਲੋਂ ਤਿਆਰ ਕੀਤੀ ਹੋਈ ਚਿਤ੍ਰਾਵਲੀ ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਅਤੇ ਸੰਤ ਸਤਨਾਮ ਸਿੰਘ ਦਿੱਲੀਓਂ ਲਿਆਏ ਸਨ ਅਤੇ ਕੱਲ ਤੋਂ ਹੀ ਇਹ ਚਿਤ੍ਰਾਵਲੀ ਹਰੀ ਮੰਦਰ ਵਿਚ ਆਪਣੇ ਸਟੈਂਡਾਂ ਤੇ ਖੜੀ ਕੀਤੀ ਜਾ ਰਹੀ ਸੀ। ਮੈਂ ਕੋਈ ਡੇਢ ਵਜੇ ਏਧਰ ਆਇਆ ਅਤੇ ਪਰਦਰਸ਼ਨੀ ਵੇਖਣ ਅੰਦਰ ਲੰਘ ਗਿਆ।

ਬਹੁਤ ਸਾਰੇ ਦੁਰਲਭ ਚਿੱਤਰਾਂ ਨੂੰ ਇਕ ਮੁਨਾਸਬ ਸਿਲਸਲੇ ਅਨੁਸਾਰ ਤਰਤੀਬ ਦਿਤੀ ਗਈ ਸੀ। ਇਹ ਚਿੱਤਰਾਂ ਦੁਆਰਾ ਨਾਮਧਾਰੀ ਇਤਿਹਾਸ ਦੇ ਹੀ ਦਰਸ਼ਨ ਸਨ। ਮੈਂ ਤੁਹਾਡੀ ਦਿਲਚਸਪੀ ਲਈ ਪਰਦਰਸ਼ਨੀ ਦੇ ਵਖ ਵਖ ਸਿਰਲੇਖ ਹੀ ਦਸਦਾ ਹਾਂ :-

1. ਬਾਰਾਂ ਪਾਤਸ਼ਾਹੀਆਂ 2. ਸ਼ਾਕਾਹਾਰ ਅਤੇ ਦੇਹਧਾਰੀ ਗੁਰੂ 3. ਸੁਤੰਤਰਤਾ ਸੰਗਰਾਮ ਲਈ ਕੂਕੇ 4. ਨਾਮਧਾਰੀ ਸ਼ਹੀਦ 5. ਕੂਕਾ ਲਹਿਰ ਦੀ ਸੰਭਾਲ (ਗੁਰੂ ਹਰੀ ਸਿੰਘ ਜੀ ਦਾ ਸਮਾਂ) 6. ਨਾਮਧਾਰੀ ਸੁਤੰਤਰਤਾ ਸੰਗ੍ਰਾਮ ਵਿਚ (1857 ਤੋਂ 1947) 7. ਨਾਮਧਾਰੀ, ਆਜ਼ਾਦੀ ਤੋਂ ਬਾਅਦ 8. ਰਾਜਸੀ ਸਹਿਯੋਗ 9. ਸਤਿਗੁਰੂ ਜੀ ਵਲੋਂ ਕਾਂਗਰਸੀ ਨੇਤਾਵਾਂ ਨੂੰ ਆਸ਼ਿਸ਼ 10. ਸਤਿਗੁਰੂ ਜੀ ਵਲੋਂ ਵਿਸ਼ਵ ਹਿੰਦੂ ਪਰਿਸ਼ਦ ਦੇ ਨੇਤਾਵਾਂ ਨੂੰ ਆਸ਼ੀਰਵਾਦ 11. ਧਾਰਮਿਕ ਸਹਿਯੋਗ 12. ਸਤਿਗੁਰਾਂ ਨਾਲ ਪ੍ਰਾਦੇਸ਼ਿਕ ਸੰਗਤਾਂ 13. ਕੂਕਾ ਲਹਿਰ, ਸ਼ਾਕਾਹਾਰੀ ਪਥ ਪਰਦਰਸ਼ਕ 14. ਗੁਰਮਤਿ ਸੰਗੀਤ ਦੀ ਪ੍ਰਤੀਪਾਲਣਾ 15. ਦਸਤਾਰਬੰਦੀ ਮੌਜੂਦਾ ਸਤਿਗੁਰਾਂ ਦੀ 16. ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਘੋੜਿਆਂ ਨਾਲ ਪ੍ਰੇਮ 17. ਦੇਸ਼ ਭਲਾਈ ਹਿਤ ਪਸ਼ੂ ਪਾਲਣ 18. ਲੋਹ ਲੰਗਰ 19. ਦਿੱਲੀ ਹੱਲੇ ਸਮੇਂ ਇੰਦਰਾ ਗਾਂਧੀ ਨੂੰ ਆਸ਼ੀਰਵਾਦ 20.ਸਾਦਾ ਤੇ ਸਸਤੇ ਵਿਆਹ 21. ਹਵਨ ਮਰਿਆਦਾ ਦੀ ਪ੍ਰੌੜਤਾ 22. ਵਿਦੇਸ਼ਾਂ ਵਿਚ ਨਾਮਧਾਰੀਆਂ ਦੀ ਸਹਿਹੋਂਦ 23. ਸਤਿਗੁਰੂ ਜੀ ਦਾ ਪ੍ਰਵਾਰ 24. ਕੂਕਾ ਲਹਿਰ ਦੇ ਸ਼੍ਰੋਮਣੀ ਸੰਤ 25. ਦਿੱਲੀ ਦੀ ਸੰਗਤ ਦਾ ਰਾਜਸੀ ਸਹਿਯੋਗ 26. ਕੂਕਾ ਲਹਿਰ ਦੇ ਸ਼੍ਰੋਮਣੀ ਸੰਚਾਲਕ 27. ਨਾਮਧਾਰੀ ਖਿਡਾਰੀ 28. ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ 29. ਭੈਣੀ ਸਾਹਿਬ ਦਰਸ਼ਨ।

ਇਹਨਾਂ ਸੁਰਖੀਆਂ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਪ੍ਰਬੰਧਕਾਂ ਨੇ ਕਾਫ਼ੀ ਸੂਝ ਬੂਝ ਨਾਲ ਇਸ ਪ੍ਰਦਰਸ਼ਨੀ ਨੂੰ ਤਿਆਰ ਕੀਤਾ ਸੀ। ਇਸ ਵਿਚ ਨਾਮਧਾਰੀ ਪੰਥ ਦੇ ਇਕਲੌਤੇ ਚਿਤਰਕਾਰ ਮੁਸੱਵਰ ਵਰਿਆਮ ਸਿੰਘ ਜੀ ਦੇ ਬੁਰਸ਼ ਦੇ ਸ਼ਾਹਕਾਰ ਅਤੇ ਬੀਤੇ ਸਮੇਂ ਦੇ ਫੋਟੋਗ੍ਰਾਫਰਾਂ ਤਥਾ ਠਾਕੁਰ ਦਲੀਪ ਸਿੰਘ ਜੀ ਦੀ ਫੋਟੋਗ੍ਰਾਫੀ ਦੇ

ਕਮਾਲ ਸਨ। ਮੇਰੇ ਆਉਣ ਤਕ ਸੈਂਕੜੇ ਲੋਕਾਂ ਨੇ ਇਸ ਨੁਮਾਇਸ਼ ਨੂੰ ਤਕ ਲਿਆ ਸੀ ਅਤੇ ਅੱਜ ਵੀ ਸਾਰਾ ਦਿਨ ਵੇਖਣ ਨੂੰ ਸੀ।

## 5. ਬੀਤੇ ਦੀਆਂ ਪੈੜਾਂ (ਛੇਵਾਂ ਹਿੱਸਾ) :-

*4 ਫਰਵਰੀ 1980, ਸੋਮਵਾਰ, ਕਾਨ੍ਹਪੁਰ (ਸਫਾ 149)*

*ਮੁਸੱਵਰ ਜੀ ਦੇ ਦੁਹਤੇ :-* ਮੁੱਸਵਰ ਵਰਿਆਮ ਜੀ ਦਿੱਲੀ (ਘਰ ਬਾਰ ਜੀਵਨ ਨਗਰ) ਦੇ ਦੁਹਤੇ ਸ੍ਰੀ ਅਮੋਲਕ ਸਿੰਘ-ਬਚਿਤਰ ਸਿੰਘ ਨੇ ਨਮਸਕਾਰ ਕਰਕੇ ਤੱਕਿਆ ਹੀ ਸੀ ਕਿ ਕੋਲ ਬੁਲਾ ਕੇ ਉਨ੍ਹਾਂ ਨੂੰ ਸਾਧ ਸੰਗਤ ਵਿਚ ਆਉਣ, ਭਜਨ ਬਾਣੀ ਕਰਨ ਦੀ ਪ੍ਰੇਰਨਾ ਕੀਤੀ। ਦੱਸਿਆ ਕਿ ਉਹਨਾਂ ਦਾ ਨਾਨਾ ਕਿੰਨਾ ਉਤਮ ਪੁਰਸ਼ ਹੈ। ਦੋਵੇਂ ਜਣੇ ਇਕ ਮਨ ਹੋ, ਟਿਕ ਕੇ ਮਿਹਨਤ ਕਰਨ ਤੇ ਪੈਰਾਂ ਸਿਰ ਖਲੋਣ। ਕੁਸੰਗਤ ਤੋਂ ਹਰ ਤਰ੍ਹਾਂ ਬਚਣ। ਐਉਂ ਲਗਾ ਜਿਵੇਂ ਅਮੋਲਕ ਸਿੰਘ ਕਿਸੇ ਥਾਂ ਟਿਕ ਕੇ ਕੰਮ ਨਹੀਂ ਕਰਦਾ।

ਸਤਿਗੁਰੂ ਜੀ ਜਿੰਨੇ ਨਾਰਾਜ਼ਗੀ ਦੇ ਰੁਖ ਵਿਚ ਸਨ, ਬੱਚਿਆਂ ਨਾਲ ਬਚਨ ਕਰਨ ਸਮੇਂ ਓਨੇ ਹੀ ਮੋਹ ਭਿਜੇ ਤੇ ਪ੍ਰੇਰਕ ਸਨ।

## 6. ਬੀਤੇ ਦੀਆਂ ਪੈੜਾਂ (ਸੱਤਵਾਂ ਹਿੱਸਾ)

*12 ਨਵੰਬਰ 1980, ਬੁਧਵਾਰ, ਨਵੀਂ ਦਿੱਲੀ (ਸਫਾ 191-192)*

*ਟਾਟਾ ਦਾ ਲਖਬੀਰ ਸਿੰਘ* - ਠਾਕੁਰ ਦਲੀਪ ਸਿੰਘ ਜੀ ਲੰਗਰ ਛਕ ਕੇ, ਧਰਮਸ਼ਾਲਾ ਦੀ ਉਤਲੀ ਛੱਤੇ ਆਪਣੇ ਕਮਰੇ ਵਿਚ ਆਏ ਤਾਂ ਲਾਇਬਰੇਰੀ ਵਿਚ ਟਾਟਾ ਨਗਰ ਦੇ ਸੰਤ ਬਾਵਾ ਸਿੰਘ ਦਾ ਸਪੁੱਤਰ ਲਖਬੀਰ ਸਿੰਘ ਮਿਲਿਆ। ਉਹ ਕੁਛ ਹੱਥ ਦੀਆਂ ਬਣਾਈਆਂ ਤਸਵੀਰਾਂ (ਪੇਂਟਿੰਗਜ਼) ਠਾਕੁਰ ਜੀ ਨੂੰ ਵਿਖਾ ਰਿਹਾ ਸੀ। ਬੀਤੀ ਫਰਵਰੀ ਵਿਚ ਸਤਿਗੁਰੂ ਜੀ ਦਾ ਦੌਰਾ ਜਦੋਂ ਟਾਟਾ ਨਗਰ ਵਿਚ ਸੀ ਤਾਂ ਇਸਨੇ ਚਿਤ੍ਰ ਕਲਾ ਦੀ ਸਿੱਖਿਆ ਬਾਰੇ ਸਤਿਗੁਰੂ ਜੀ ਨੂੰ ਪੁੱਛਿਆ ਸੀ। ਆਪ ਜੀ ਨੇ ਦਿੱਲੀ ਆਕੇ ਮੁਸੱਵਰ ਵਰਿਆਮ ਸਿੰਘ ਜੀ ਤੋਂ ਚਿਤ੍ਰ-ਸਿਖਿਆ ਲਈ ਆਗਿਆ ਕੀਤੀ ਸੀ। ਲੜਕੇ ਦਾ ਰਿਹਾਇਸ਼ੀ ਇੰਤਜ਼ਾਮ ਸਤਿਗੁਰਾਂ ਵਲੋਂ ਹੈ।

ਅੱਜ ਲਖਬੀਰ ਸਿੰਘ ਦੀਆਂ ਅਨੇਕਾਂ ਤਸਵੀਰਾਂ ਉਤੇ ਮੁਸੱਵਰ ਜੀ ਦੇ ਪ੍ਰਵਾਨਗੀ ਦੇ ਦਸਤਖਤ ਵੇਖੇ। ਲਖਬੀਰ ਸਿੰਘ ਨੇ ਕੁਛ ਤਸਵੀਰਾਂ ਤਾਂ ਨਕਲ ਕੀਤੀਆਂ ਸਨ, ਇਕ ਦੋ ਮੌਲਿਕ ਵੀ ਸਨ। ਇਸਦੇ ਚੰਗਾ ਕਲਾਕਾਰ ਬਨਣ ਦੀ ਸੰਭਾਵਨਾ ਹੈ।

## 7. ਬੀਤੇ ਦੀਆਂ ਪੈੜਾਂ (ਅੱਠਵਾਂ ਹਿੱਸਾ)

*13 ਅਪ੍ਰੈਲ 1981, ਸੋਮਵਾਰ, ਵੈਸਾਖੀ, ਅੰਮ੍ਰਿਤਸਰ (ਸਫਾ 222 ਅਤੇ 223) :-*

*ਸ੍ਰੀ ਮਤੀ ਫੂਲਾ ਰਾਣੀ :-* ........ ਸ੍ਰੀ ਮਤੀ ਫੂਲਾਂ ਰਾਣੀ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਅੰਗਰੇਜ਼ੀ ਦੀ ਇਕ ਫੋਟੋ ਪੁਸਤਕ ਭੇਟ ਕੀਤੀ। ਇਹ ਪੁਸਤਕ ਬੱਚਿਆਂ ਨੂੰ ਸਮਰਪਿਤ ਲਗਦੀ ਸੀ। ਇਸ ਸਮੇਂ ਦੀ ਠਾਕਰ ਜੀ ਨੇ ਇਕ ਫੋਟੋ ਲਈ। ਇਕ ਹੋਰ ਐਲਬਮ 'ਚੋਂ ਸਤਿਗੁਰੂ ਰਾਮ ਸਿੰਘ ਜੀ ਦੀ ਘੋੜੀ ਤੇ ਸਵਾਰ ਹੋਇਆਂ ਦਾ ਇਕ ਚਿੱਤਰ ਦਿਖਾਇਆ।

ਸਤਿਗੁਰੂ ਜੀ ਨੇ ਬੀਬੀ ਨੂੰ ਸਮਝਾਇਆ : ਅਸੀਂ ਚਾਹੁੰਦੇ ਹਾਂ ਕਿ ਲੇਖਕ, ਚਿਤਰਕਾਰ ਤੇ ਕਵੀ ਜੋ ਵੀ ਕੰਮ ਕਰਨ ਉਹ ਯਥਾਰਥ ਤੇ ਆਧਾਰਤ ਹੋਵੇ। ਜੇ ਕੋਈ ਸਾਡੀਆਂ ਮਾਨਤਾਵਾਂ ਤੋਂ ਉਲਟ ਆਪਣੇ ਹੀ

ਤਰੀਕੇ ਨਾਲ ਸਾਨੂੰ ਪੇਸ਼ ਕਰੇ ਤਾਂ ਉਹ ਆਪਣੀ ਐਨਕ 'ਚੋਂ ਹੀ ਵੇਖਣ ਦਾ ਜਤਨ ਕਰ ਰਿਹਾ ਹੋਵੇਗਾ। ਤੁਹਾਡੀ ਬਣਾਈ ਹੋਈ ਇਹ ਘੋੜੀ ਨਾ ਦੇਸੀ ਹੈ ਤੇ ਨਾ ਹੀ ਵਲਾਇਤੀ। ਇਕ ਵਾਰ ਪ੍ਰਸਿੱਧ ਚਿੱਤ੍ਰਕਾਰ ਸ. ਸੋਭਾ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਤਸਵੀਰ ਬਣਾਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਨ੍ਹਾਂ ਹੇਠਲੀ ਘੋੜੀ ਠੀਕ ਕਰਨ ਹਿਤ ਕਈ ਵਾਰ ਆਪ ਸੋਭਾ ਸਿੰਘ ਜੀ ਹੋਰਾਂ ਨੂੰ ਮਿਲਣਾ ਪਿਆ ਤੇ ਕਈ ਵਾਰ ਸੋਭਾ ਸਿੰਘ ਆਏ ਤੇ ਮਿਲੇ। ਘੋੜੀ ਦੇ ਦੇਸੀ ਬਣਨੈਂ ਤਕ ਇਹ ਅਮਲ ਜਾਰੀ ਰਿਹਾ। ਬੀਬੀ ਜੀ ਨੂੰ ਸੰਬੋਧਤ ਪਰ ਸਾਰਿਆਂ ਨਾਲ ਸਾਂਝੇ ਬਚਨ ਹੋਏ।.......(ਸਫਾ 223) ਏਥੇ ਪੌਣਾ ਘੰਟਾ ਇਹਨਾਂ ਕਲਾਕਾਰਾਂ ਨਾਲ ਬਿਤਾ ਕੇ ਸਤਿਗੁਰੂ ਜੀ ਨੇ ਮੁਸੱਵਰ ਵਰਿਆਮ ਸਿੰਘ ਜੀ ਦੀ ਇਕ ਤਸਵੀਰ ਮੰਗਵਾ ਕੇ ਬੀਬੀ ਫੂਲਾ ਰਾਣੀ ਨੂੰ ਵਖਾਈ ਅਤੇ ਅਸਲੀ ਨਕਲੀ ਘੋੜੀਆਂ ਦਾ ਫ਼ਰਕ ਸਮਝਾਇਆ।

*(ਸਫਾ 544)* ....... ਏਥੇ ਹੀ ਮੁਸੱਵਰ ਵਰਿਆਮ ਸਿੰਘ ਜੀ ਨੇ ਆਣ ਅਰਜ਼ ਕੀਤੀ : ਜੇ ਹੁਕਮ ਹੋਵੇ ਤਾਂ ਫੁੱਮਣ ਸਿੰਘ ਕੰਵਲ (ਸਾਬਕਾ ਨੈਰੋਬੀ ਵਾਲੇ) ਨੂੰ ਦਰਸ਼ਨ ਕਰਨ ਲੈ ਆਵਾਂ ? "ਲੈ ਆਵੋ, ਪਰ ਦਸ ਵਜੇ ਤਕ।" ਤੇ ਮੁਸੱਵਰ ਜੀ ਕੰਵਲ ਸਾਹਿਬ ਦੀ ਭਾਲ ਵਿਚ ਚੜ੍ਹ ਪਏ। ਮੁਸੱਵਰ ਜੀ ਨੂੰ ਸਤਿਗੁਰਾਂ ਬੁਲਾਇਆ ਸੀ, ਸੇਠ ਹੁਰਾਂ ਨੂੰ ਮਿਲੀ ਸੂਬਾ ਦਰਸ਼ਨ ਸਿੰਘ ਜੀ ਦੀ ਫੋਟੋ ਤੇ ਉਹਨਾਂ ਦੀ ਤੇ ਮੇਰੀ ਝਾਤ ਪੁਆਉਣ ਲਈ।

*(ਸਫਾ 546)* ਮੁਸੱਵਰ ਵਰਿਆਮ ਸਿੰਘ ਜੀ ਨੇ ਸ. ਫੁੰਮਣ ਸਿੰਘ ਕੰਵਲ ਨੂੰ ਲੈ ਆਂਦਾ। ਉਨ੍ਹਾਂ ਮੱਥਾ ਟੇਕਿਆ ਤਾਂ ਹਜ਼ੂਰ ਨੇ ਫੁਰਮਾਇਆ : ਕਮਾਲ ਹੈ, ਕੰਨਾ ਕੱਢ ਕੇ ਸ੍ਰੀ ਮਾਨ ਜੀ ਆ ਗਏ, ਅਰਥਾਤ 'ਕਮਲ' ਆ ਗਿਆ ਹੈ। ਫੁੰਮਣ ਸਿੰਘ ਹੁਰਾਂ ਵੀ ਦੂਰਾਈ ਦੀ ਬੇਸੁਆਦੀ ਨੂੰ ਵੀ ਦੂੰਹ ਸ਼ਬਦਾਂ ਨਾਲ ਦੂਰ ਕਰ ਦਿਤਾ।

## ੮. ਬੀਤੇ ਦੀਆਂ ਪੈੜਾਂ (ਦਸਵਾਂ ਹਿੱਸਾ)

***23 ਅਕਤੂਬਰ 1982, ਸ਼ਨੀਵਾਰ, ਨਵੀਂ ਦਿੱਲੀ (ਪੰਨਾ 365)***

....... ਮਨਚੰਦਾ ਦੇ ਘਰ ਸਤਿਗੁਰੂ ਜਗਜੀਤ ਸਿੰਘ ਦਾ ਇਕ ਕਲਮੀ ਚਿੱਤਰ-ਪੋਰਟ੍ਰੇਟ ਵੇਖਿਆ ਜਿਸਦਾ ਆਕਾਰ $4' \times 2^1/_2$' ਸੀ। ਇਸ ਮਨੋਹਰ ਚਿਤਰਕਾਰੀ ਦਾ ਚਿਤੇਰਾ ਸ. ਮਹਿੰਦਰ ਸਿੰਘ ਰਮੇਸ਼ ਨਗਰ ਹੈ। ਮੁਸੱਵਰ ਵਰਿਆਮ ਸਿੰਘ ਜੀ ਨੇ ਇਕ ਹੋਰ ਰੂਪ ਧਾਰ ਲਿਆ ਹੈ ਮਹਿੰਦਰ ਸਿੰਘ।

—o—

# ਨਾਮਧਾਰੀ ਇਤਿਹਾਸ ਦਾ ਚਿੱਤਰਕਾਰ

✍ ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਚਿਤਰਕਾਰੀ ਇਕ ਕਲਾ ਤੇ ਹੁਨਰ ਹੈ, ਇਸ ਵਿਚ ਨੌ ਰਸਾਂ ਨੂੰ, ਰਾਗਾਂ ਰਾਗਣੀਆਂ, ਨਾਇਕ ਤੇ ਨਾਇਕਾ ਦੇ ਗੁਣ ਔਗੁਣਾਂ ਨੂੰ ਮੂਰਤੀਮਾਨ ਕੀਤਾ ਜਾਂਦਾ ਹੈ। ਜੋ ਚਿਤਰਕਾਰ ਇਹਨਾਂ ਨੂੰ ਆਪਣੀ ਕਲਾ ਰਾਹੀਂ ਆਪਣੇ ਪ੍ਰਸੰਸਕਾਂ ਨੂੰ ਕਾਇਲ ਨਹੀਂ ਕਰ ਸਕਦਾ, ਦੇਖਣ ਵਾਲਿਆਂ ਨੂੰ ਪ੍ਰਭਾਵਿਤ ਨਹੀਂ ਕਰ ਸਕਦਾ, ਉਹ ਸਹੀ ਅਰਥਾਂ ਵਿਚ ਚਿਤਰਕਾਰ ਨਹੀਂ ਹੈ ਅਤੇ ਉਸਦੀ ਚਿਤਰਕਾਰੀ ਵੀ ਕੁਝ ਸਮੇਂ ਦੀ ਪ੍ਰਾਹੁਣੀ ਹੀ ਹੁੰਦੀ ਹੈ, ਆਪਣੀ ਅਮਿਟ ਛਾਪ ਕਾਇਮ ਨਹੀਂ ਰਖ ਸਕਦੀ, ਚਾਹੇ ਉਹ ਚਿਤਰਕਾਰੀ ਕੰਧ ਚਿੱਤਰ ਹੋਣ ਜਾਂ ਫਿਰ ਕੈਨਵਸ ਤੇ ਉਲੀਕੇ ਗਏ ਚਿੱਤਰ।

ਪੰਜਾਬ, ਹਿੰਦੋਸਤਾਨ ਦਾ ਪੱਛਮੀ ਸੂਬਾ ਹੈ ਅਤੇ ਪੱਛਮ ਵਲੋਂ ਆਉਣ ਵਾਲਿਆਂ ਲਈ ਪ੍ਰਵੇਸ਼ ਦੁਆਰ ਵੀ ਹੈ, ਇਸੇ ਕਾਰਨ ਇਹ ਬਿਦੇਸ਼ੀ ਧਾੜਵੀਆਂ, ਲੁਟੇਰਿਆਂ ਤੇ ਹਮਲਾਵਰਾਂ ਦੀ ਲੁਟ ਦਾ ਨਿਸ਼ਾਨਾ ਬਣਦਾ ਰਿਹਾ। ਜੇ ਧਾੜਵੀ, ਪੰਜਾਬੀਆਂ ਨੂੰ ਅਧੀਨ ਕਰ ਲੈਂਦੇ ਤਾਂ ਫਿਰ ਦਿਲੀ ਦੇ ਦਰਵਾਜੇ ਉਹਨਾਂ ਲਈ ਖੁਲ੍ਹੇ ਹੁੰਦੇ ਅਤੇ ਹਿੰਦੋਸਤਾਨ ਨੂੰ ਅਧੀਨ ਕਰਨ ਵਿਚ ਉਹਨਾਂ ਨੂੰ ਕੋਈ ਵੀ ਮੁਸ਼ਕਲ ਦਰਪੇਸ਼ ਨਾ ਆਉਂਦੀ। "ਪੰਜਾਬ ਦੇ ਜੰਮਿਆਂ ਨੂੰ ਨਿਤ ਮੁਹਿੰਮਾ" ਕਹਾਵਤ ਅਨੁਸਾਰ ਹਰ ਪੰਜਾਬੀ ਤਲਵਾਰਾਂ ਦੀ ਛਾਂ ਹੇਠ ਜਨਮਦਾ ਤੇ ਬਲਵਾਨ ਹੁੰਦਾ, ਐਸੀ ਅਰਾਜਕਤਾ ਦੀ ਸਥਿਤੀ ਵਿਚ ਪੰਜਾਬ ਵਿਚ ਆਰਟ ਕਲਾ ਦਾ ਵਿਕਾਸ ਨਹੀਂ ਹੋ ਸਕਿਆ ਕਿਉਂਕਿ ਐਸੀ ਕਲਾ ਸ਼ਾਂਤ ਮਾਹੌਲ ਵਿਚ ਹੀ ਜਨਮਦੀ ਤੇ ਪਨਪਦੀ ਹੈ।

ਅੱਠਵੀਂ ਸਦੀ ਤਕ ਹਿੰਦੋਸਤਾਨ ਵਿਚੋਂ ਬੁਧ ਮਤ ਪੂਰੀ ਤਰ੍ਹਾਂ ਅਲੋਪ ਹੋ ਗਿਆ ਸੀ। ਅੱਠਵੀਂ ਸਦੀ ਤੋਂ ਪੰਦਰ੍ਹਵੀਂ ਸਦੀ ਤਕ ਅਨੇਕ ਧਾਰਮਿਕ ਵਿਚਾਰਧਾਰਾਵਾਂ ਪੈਦਾ ਹੋਈਆਂ। ਕ੍ਰਿਸ਼ਨ ਭਗਤ ਜੈਦੇਵ ਜੀ ਅਤੇ ਵੈਸ਼ਣਵ ਸਾਧੂ ਰਾਮਾਨੁਜ ਨੇ ਕਾਫੀ ਸਮਾਂ ਹਿੰਦੋਸਤਾਨੀਆਂ ਨੂੰ ਕੀਲੀ ਰਖਿਆ ਅਤੇ ਫਿਰ ਪੂਰਬੀ ਭਾਰਤ ਦੀ ਭਗਤੀ ਅੰਦੋਲਨ ਅਤੇ ਪੰਜਾਬ ਵਿਚ ਪੈਦਾ ਹੋਏ ਸਿਖ ਧਰਮ ਨੇ ਕੁਝ ਸ਼ਾਂਤੀ ਦਾ ਮਾਹੌਲ ਸਿਰਜਿਆ, ਫਿਰ ਬਾਬਰ, ਅਕਬਰ ਅਤੇ ਸ਼ਾਹ ਜਹਾਨ ਜਿਹੇ ਕਲਾ ਪ੍ਰੇਮੀ ਬਾਦਸ਼ਾਹਾਂ ਦੇ ਸਮੇਂ ਆਰਟ ਕਲਾ ਦਾ ਵਿਕਾਸ ਹੋਇਆ ਪਰ ਫਿਰ ਵੀ ਔਰੰਗਜ਼ੇਬ ਬਾਦਸ਼ਾਹ ਜਿਹੇ ਕਲਾ ਵਿਰੋਧੀਆਂ ਨੇ ਉਸਦੇ ਵਿਕਾਸ ਨੂੰ ਢਾਹ ਲਾਈ। ਮੁਗਲ ਕਾਲ ਸਮੇਂ ਕਲਾ ਦੀ ਇਕ ਨਵੀਂ ਸ਼ੈਲੀ ਉਭਰ ਕੇ ਸਾਹਮਣੇ ਆਈ ਜਿਸਨੂੰ ਮੁਗਲ ਸਟਾਈਲ ਕਿਹਾ ਜਾਂਦਾ ਹੈ। ਉਸਦੇ ਅਧੀਨ ਹੀ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਸਵੀਰਾਂ ਗੁਰੂ ਸਾਹਿਬਾਨ ਦੀ ਹਾਜ਼ਰੀ ਵਿਚ ਤਿਆਰ ਹੋਈਆਂ ਪਰੰਤੂ ਇਹ ਸਟਾਈਲ ਪੰਜਾਬ ਵਿਚ ਜ਼ਿਆਦਾ ਹਰਮਨ ਪਿਆਰਾ ਨਾ ਹੋ ਸਕਿਆ।

ਚਾਹੇ ਪੰਜਾਬ ਦਾ ਮੈਦਾਨੀ ਇਲਾਕਾ ਬਿਦੇਸ਼ੀ ਹਮਲਾਵਰਾਂ ਦੀ ਜ਼ੋਰ ਅਜ਼ਮਾਈ ਦਾ ਅਖਾੜਾ ਰਿਹਾ ਪ੍ਰੰਤੂ ਪਹਾੜੀ ਇਲਾਕਾ (ਵਰਤਮਾਨ ਹਿਮਾਚਲ ਪ੍ਰਦੇਸ਼) ਧਾੜਵੀਆਂ ਦੀ ਮਾਰ ਤੋਂ ਕੁਝ ਹਦ ਤਕ ਸੁਰੱਖਿਅਤ ਰਿਹਾ ਅਤੇ ਹਿੰਦੂ ਧਰਮ ਨਾਲ ਜੁੜਿਆ ਰਿਹਾ, ਸੋ ਉਥੇ ਸਮੇਂ ਸਮੇਂ ਕੋਮਲ ਕਲਾਵਾਂ ਦਾ ਵਿਕਾਸ ਹੁੰਦਾ ਰਿਹਾ। ਲਗਭਗ ਬਾਰ੍ਹਵੀਂ ਸਦੀ ਅਤੇ ਉਸ ਤੋਂ ਬਾਅਦ ਇਹ ਪਹਾੜੀ ਦੂਨਾਂ ਅਰਥਾਤ ਪਹਾੜੀ ਧਾਰਾਂ ਰਾਮਾਨੁਜ ਅਤੇ ਜੈਦੇਵ ਦੇ ਭਗਤੀ ਪ੍ਰਭਾਵ ਥਲੇ ਰਹੀਆਂ। ਭਗਤ ਜੈਦੇਵ ਜੀ ਦੀ ਰਚਨਾ "ਗੀਤ ਗੋਬਿੰਦ" ਹਰ ਪਹਾੜੀ

ਨਿਵਾਸੀ ਦੇ ਬੁਲਾਂ ਤੇ ਚੜ੍ਹੀ ਹੋਈ ਸੀ, ਇਹੋ ਕਾਰਨ ਸੀ ਕਿ ਉਸਦੀ ਰਚਿਤ ਕ੍ਰਿਸ਼ਨ ਲੀਲਾ ਨੂੰ ਪਹਾੜੀ ਚਿਤਰਕਾਰਾਂ ਨੇ ਕੰਧ ਚਿਤਰਾਂ ਲਈ ਆਧਾਰ ਬਣਾਇਆ, ਉਹ ਕਲਾ, ਬਸੌਹਲੀ ਕਲਾ ਦੇ ਨਾਮ ਨਾਲ ਪ੍ਰਸਿਧ ਹੋਈ ਜਿਸਦੇ ਕੁਝ ਚਿੰਨ ਅਜ ਵੀ ਪਹਾੜੀ ਇਲਾਕਿਆਂ ਵਿਚ ਮਿਲ ਜਾਂਦੇ ਹਨ।

ਸਮੇਂ ਦੀ ਪੈੜ ਵਿਚ ਛੇਤੀ ਹੀ ਬਸੌਹਲੀ ਕਲਾ, ਕਾਂਗੜਾ ਤੇ ਗੁਲੇਰ ਸ਼ੈਲੀ ਵਿਚ ਤਬਦੀਲ ਹੋ ਗਈ ਜੋ ਦੋਵੇਂ ਲਗਭਗ ਇਕੋ ਜਿਹੀਆਂ ਸ਼ੈਲੀਆਂ ਸਨ। ਇਹ ਰਾਜਪੂਤ ਕਲਾ ਪੰਜਾਬ ਦੇ ਪਹਾੜੀ ਇਲਾਕੇ ਟੀਹਰੀ ਗੜ੍ਹਵਾਲ ਤੇ ਜੰਮੂ ਵਿਚ ਪ੍ਰਫੁਲਤ ਹੋਈ। ਇਹਨਾਂ ਵਿਚ ਮਸ਼ਹੂਰ ਕੇਂਦਰ ਕਾਂਗੜੇ ਦੀ ਵਾਦੀ ਸੀ ਜਿਥੇ ਗੁਲੇਰ, ਗੜ੍ਹਵਾਲ, ਟੀਰਾ ਸੁਜਾਨਪੁਰ ਤੇ ਨੂਰਪੁਰ ਦੇ ਪਹਾੜੀ ਰਾਜਿਆਂ ਨੇ ਸਰਪ੍ਰਸਤੀ ਕੀਤੀ। ਫੇਰ ਉਥੋਂ ਇਹ ਮੰਡੀ ਸਕੇਤ, ਕੁਲੂ, ਟੀਹਰੀ ਗੜ੍ਹਵਾਲ ਤੇ ਚੰਬੇ ਵਿਚ ਫੈਲ ਗਈ। ਇਹੋ ਉਸਦੇ ਮੁਖ ਕੇਂਦਰ ਮੰਨੇ ਜਾਣੇ ਚਾਹੀਦੇ ਹਨ ਅਤੇ ਸਭ ਤੋਂ ਜ਼ਿਆਦਾ ਅੱਛੇ ਚਿਤਰ ਰਾਜਾ ਗੋਵਰਧਨ ਚੰਦ (1744-1773 ਈਸਵੀ) ਦੇ ਸਮੇਂ ਤਿਆਰ ਹੋਏ ਮੰਨੇ ਜਾਂਦੇ ਹਨ ਤੇ ਰਾਜਾ ਪ੍ਰਕਾਸ਼ ਚੰਦ ਤੇ ਭੂਪ ਸਿੰਘ ਦੇ ਸਮੇਂ ਇਹ ਕਲਾ ਆਪਣੇ ਸਿਖਰ ਤੇ ਪੁਜ ਗਈ ਅਤੇ 1878 ਈਸਵੀ ਤਕ ਇੰਝ ਹੀ ਰਹੀ।

ਕਾਂਗੜੇ ਦਾ ਰਾਜਾ ਸੰਸਾਰ ਚੰਦ (1775-1823 ਈਸਵੀ) ਜੋ ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਸੀ ਦੇ ਸਮੇਂ ਟੀਰਾ ਸੁਜਾਨਪੁਰ ਕਾਂਗੜਾ ਸ਼ੈਲੀ ਦਾ ਪ੍ਰਮੁਖ ਕੇਂਦਰ ਰਿਹਾ, ਉਸਦੇ ਸਮੇਂ ਹੀ ਇਸ ਸ਼ੈਲੀ ਅਧੀਨ ਚਿਤਰ ਆਲਮਪੁਰ ਵਿਚ ਬਣੇ, ਫਿਰ ਨਾਦੌਣ ਵਿਚ ਬਣਾਏ ਗਏ। ਕਾਂਗੜਾ ਸ਼ੈਲੀ ਵਾਲੇ ਚਿਤਰਕਾਰ ਜ਼ਿਆਦਾਤਰ ਚਿਤਰਕਾਰੀ ਵਿਚ ਪੀਲਾ, ਲਾਲ, ਨੀਲਾ ਰੰਗ ਜ਼ਿਆਦਾ ਵਰਤਦੇ ਸਨ, ਇਸ ਸ਼ੈਲੀ ਨੇ ਅਜ ਤਕ ਸਾਡੇ ਚਿਤਰਕਾਰਾਂ ਨੂੰ ਪ੍ਰਭਾਵਤ ਕਰੀ ਰਖਿਆ ਹੈ, ਚਾਹੇ ਉਹ ਚਿਤਰ ਕਾਗਜ਼ ਤੇ ਉਲੀਕੇ ਹੋਣ ਜਾਂ ਕੰਧ ਚਿਤਰ ਹੋਣ। ਉਹਨਾਂ ਚਿਤਰਾਂ ਵਿਚ ਭਾਵ ਕਾਂਗੜਾ ਸ਼ੈਲੀ ਵਿਚ ਨਾਇਕ ਜਾਂ ਨਾਇਕਾ ਦੀ ਸੁੰਦਰਤਾ ਤੇ ਸੁਹੱਪਣ ਨੂੰ ਬੜੀ ਬਰੀਕੀ ਨਾਲ ਚਿਤਰਿਆ ਜਾਂਦਾ ਸੀ। ਪਤਲੀ ਠੋਡੀ, ਪਤਲਾ ਲੱਕ, ਤਿਰਛੀਆਂ ਅੱਖਾਂ, ਨੱਕ ਤੋਤੇ ਦੀ ਚੁੰਝ ਵਾਂਗ ਲੰਬਾ, ਕੰਨੀ ਤੁੰਗਲ ਪਾਏ ਦਿਖਾਏ ਜਾਂਦੇ ਹਨ। ਚਿਤਰ ਚਾਹੇ ਕਿਸੇ ਬੀਰ ਬਹਾਦਰ ਦਾ ਹੋਵੇ ਜਾਂ ਕਿਸੇ ਨਾਜੋ ਨਾਰ ਦਾ, ਕਾਂਗੜਾ ਸ਼ੈਲੀ ਦੇ ਚਿਤਰਾਂ ਵਿਚ ਉਪਰੋਕਤ ਚਿੰਨ ਅਵਸ਼ ਪ੍ਰਗਟਾਏ ਜਾਂਦੇ ਹਨ ਅਤੇ ਨੌ ਰਸਾਂ ਨੂੰ ਬੜੀ ਪ੍ਰਵੀਨਤਾ ਨਾਲ ਚਿਤਰਿਆ ਜਾਂਦਾ ਹੈ। ਇਸ ਤੋਂ ਛੁਟ ਕਾਂਗੜਾ ਸ਼ੈਲੀ ਵਿਚ ਕੁਦਰਤ ਚਿਤਰਣ ਬੜੀ ਪ੍ਰਬੀਨਤਾ ਨਾਲ ਕੀਤਾ ਗਿਆ ਹੈ, ਮਿਸਾਲ ਵਜੋਂ ਸੇਜ ਤੇ ਬੈਠੀ ਮੁਟਿਆਰ ਦੂਰ ਗਏ ਪ੍ਰੇਮੀ ਪ੍ਰੀਤਮ ਦੀ ਉਡੀਕ ਵਿਚ ਉਦਾਸ ਬੈਠੀ ਹੈ, ਨੇੜੇ ਛੋਟੀ ਝੀਲ ਦਿਖਾਈ ਗਈ ਹੈ ਜਿਸ ਵਿਚ ਹੰਸਾਂ ਦਾ ਜੋੜਾ ਕਲੋਲ ਕਰ ਰਿਹਾ ਹੈ, ਅਕਾਸ਼ ਵਿਚ ਪੰਛੀ ਕਲੋਲ ਕਰਦੇ ਉਚੀਆਂ ਉਡਾਰੀਆਂ ਲਗਾ ਰਹੇ ਹਨ, ਬਹਾਰ ਦਾ ਮੌਸਮ ਹੈ ਮੋਰਾਂ ਨੇ ਰੁਣ ਝੁਣ ਲਗਾਈ ਹੈ, ਇਤਿਆਦਿਕ ਦ੍ਰਿਸ਼ਾਂ ਨੂੰ ਵੰਨ ਸੁਵੰਨਤਾ ਨਾਲ ਪੇਸ਼ ਕੀਤਾ ਗਿਆ ਹੈ। 1960 ਵਿਚ ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਤ ਪੁਸਤਕ "ਪੰਜਾਬ" ਵਿਚ ਕਾਂਗੜਾ ਸ਼ੈਲੀ ਦੇ ਐਸੇ ਕੁਝ ਚਿਤਰ ਪ੍ਰਕਾਸ਼ਤ ਕੀਤੇ ਗਏ ਸਨ। ਕਾਂਗੜਾ ਸ਼ੈਲੀ ਬਾਰੇ ਡਾ. ਮੁਹਿੰਦਰ ਸਿੰਘ ਰੰਧਾਵਾ ਜੀ ਲਿਖਦੇ ਹਨ :-

"ਕਾਂਗੜੇ ਦੀ ਕਲਾ ਵਿਚ ਦ੍ਰਿਸ਼ਟੀਕੋਣ ਦਾ ਕੋਈ ਖਿਆਲ ਨਹੀਂ ਰਖਿਆ ਗਿਆ, ਪਰ ਅਤਿਅੰਤ ਸ਼ੋਖ ਰੰਗ ਤੇ ਸੁੰਦਰ ਰੇਖਾਵਾਂ ਇਸ ਤਰੁਟੀ ਨੂੰ ਪੂਰਾ ਕਰ ਦਿੰਦੀਆਂ ਹਨ। ਮਰਦਾਂ ਔਰਤਾਂ ਦੇ ਚਿਤਰਾਂ ਵਿਸ਼ੇਸ਼ ਕਰਕੇ ਔਰਤਾਂ ਦੇ - ਸਿਮਰਤੀ ਦੇ ਆਧਾਰ ਤੇ ਬਣਾਏ ਜਾਂਦੇ ਸਨ। ਇਹੀ ਕਾਰਨ ਹੈ ਕਿ ਇਸਤਰੀਆਂ ਦੇ ਚਿੱਤਰ ਇਕੋ ਜਿਹੇ ਜਾਪਦੇ ਹਨ - ਹਿਰਨਾਂ ਵਰਗੀਆਂ ਅੱਖਾਂ, ਤਿੱਖੇ ਨੱਕ ਤੇ ਗੋਲ ਗੁਦਲੀਆਂ ਠੋਡੀਆਂ। ਹਰ ਕਲਾਕਾਰ ਨੇ ਚਿਹਰਿਆਂ ਦੇ ਚਿਤਰਨ ਦਾ ਆਪਣਾ ਹੀ ਗੁਰ ਘੜਿਆ ਹੋਇਆ ਸੀ।"

ਮਹਾਰਾਜਾ ਰਣਜੀਤ ਸਿੰਘ ਨੇ ਹੌਲੀ ਹੌਲੀ ਸਾਰਾ ਪੰਜਾਬ ਆਪਣੇ ਕਬਜੇ ਹੇਠ ਕਰਕੇ ਪਹਾੜੀ ਰਿਆਸਤਾਂ ਤੇ ਵੀ ਕਬਜਾ ਕਰ ਲਿਆ ਤਾਂ ਕਾਂਗੜਾ ਸ਼ੈਲੀ ਦੇ ਚਿਤਰਕਾਰ ਆਪਣੀ ਰੋਟੀ ਰੋਜ਼ੀ ਖਾਤਰ ਜਾਂ ਫਿਰ ਮਹਾਰਾਜਾ ਤੇ ਹੋਰ ਸਿਖ ਰਈਸਾਂ ਦੀਆਂ ਖੁਸ਼ੀਆਂ ਹਾਸਲ ਕਰਨ ਲਈ ਆਪਣੇ ਜੱਦੀ ਇਲਾਕੇ ਛਡ ਕੇ ਪੰਜਾਬ ਦੇ ਮੈਦਾਨਾਂ ਵਿਚ ਆਏ ਅਤੇ ਹੁਣ ਉਹਨਾਂ ਦੇ ਨਾਇਕ ਨਾਇਕਾਵਾਂ ਵਿਚ ਸਿਖ ਸੂਰਮੇ, ਸ਼ਹੀਦ ਅਤੇ ਗੁਰੂ ਸਾਹਿਬਾਨ ਵੀ ਸ਼ਾਮਲ ਹੋ ਗਏ। ਪਰੰਤੂ ਉਹਨਾਂ ਦਾ ਚਿਤਰਨ ਪੈਟਰਨ ਪਹਿਲਾਂ ਵਾਲਾ ਰਿਹਾ। ਉਹਨਾਂ ਦੀਆਂ ਬਣਾਈਆਂ ਤਸਵੀਰਾਂ ਵਿਚ ਗੁਰ ਸਾਹਿਬਾਨ ਤੇ ਹੋਰ ਸਿਖਾਂ ਦੇ ਕੱਦ ਲੰਬੇ, ਦਾੜ੍ਹਾ ਲੰਬਾ ਤੇ ਅਖੀਰ ਤੋਂ ਤਿਖਾ, ਹਿਰਨ ਦੀਆਂ ਅੱਖਾਂ ਜਿਹੀਆਂ ਅੱਖਾਂ ਅਤੇ ਰਾਜਪੂਤੀ ਪੱਗਾਂ ਸਜਾਈਆਂ ਜਾਣ ਲਗੀਆਂ। ਉਹਨਾਂ ਦੀਆਂ ਕਿਰਤਾਂ ਸੰਦਕਾ ਪੰਜਾਬ ਵਿਚ "ਸਿਖ ਸਕੂਲ ਆਫ ਆਰਟ" ਹੋਂਦ ਵਿਚ ਆਇਆ। ਸਿਖ ਇਤਿਹਾਸ ਨੂੰ ਚਿਤਰਾਂ ਵਿਚ ਪ੍ਰਕਾਸ਼ਿਆ ਜਾਣ ਲਗਾ। ਮਿਸਾਲ ਵਜੋਂ ਅੰਮ੍ਰਿਤਸਰ ਬਾਬਾ ਅਟਲ ਰਾਏ ਜੀ ਦੇ ਗੁਰਦੁਆਰੇ ਕੰਧਾਂ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਬੜੀ ਸੁਚੱਜਤਾ ਨਾਲ ਚਿਤਰਿਆ ਗਿਆ ਅਤੇ ਏਸੇ ਤਰ੍ਹਾਂ ਗੁਰਦੁਆਰਾ ਬਾਬਾ ਬਕਾਲਾ ਵਿਖੇ ਸਿਖ ਇਤਿਹਾਸ ਤੇ ਸ਼ਹੀਦਾਂ ਸੰਬੰਧੀ ਕੰਧ ਚਿਤਰ ਵੇਖਣ ਯੋਗ ਹਨ। ਕਾਂਗੜਾ ਸ਼ੈਲੀ ਦੇ ਸਿਖ ਥੀਮ ਦੇ ਹੋਰ ਅਨੇਕ ਨਮੂਨੇ ਅਖਾੜਾ ਬਾਲਾ ਨੰਦ (ਅੰਮ੍ਰਿਤਸਰ ਸ਼ਹਿਰ), ਪੰਡੋਰੀ ਮਹੰਤਾਂ ਦੇ ਰਘੂਨਾਥ ਮੰਦਰ (ਜ਼ਿਲ੍ਹਾ ਗੁਰਦਾਸਪੁਰ), ਬੈਰਾਗੀਆਂ ਦਾ ਠਾਕੁਰਦਵਾਰਾ ਰਾਮਟਟਵਾਲੀ (ਜ਼ਿਲ੍ਹਾ ਹੁਸ਼ਿਆਰਪੁਰ), ਗੁਰਦੁਆਰਾ ਨਿਰਮਲਿਆ, ਮਸਤਗੜ, ਟਾਡਾਂ ਉੜਮੁੜ (ਜ਼ਿਲ੍ਹਾ ਹੁਸ਼ਿਆਰਪੁਰ), ਗੁਰਦੁਆਰਾ ਡੇਰਾ ਨਿਰਮਲਿਆਂ, ਗਿਰਵੜੀ (ਜ਼ਿਲ੍ਹਾ ਹੁਸ਼ਿਆਰਪੁਰ) ਬਾਬਾ ਦਲ ਸਿੰਘ ਦੀ ਸਮਾਧ, ਤਲਵੰਡੀ ਸਾਬੋ (ਜ਼ਿਲ੍ਹਾ ਬਠਿੰਡਾ), ਸ਼ੀਸ਼ ਮਹਲ ਪਟਿਆਲਾ ਗੁਰਦੁਆਰਾ ਪੋਥੀ ਸਾਹਿਬ, ਗੁਰੂ ਹਰਸਹਾਇ (ਜ਼ਿਲ੍ਹਾ ਫਰੀਦਕੋਟ) ਆਦਿਕ ਵਿਚ ਦੇਖੇ ਜਾ ਸਕਦੇ ਹਨ।

ਮੁਸੱਵਰ, ਵਰਿਆਮ ਸਿੰਘ ਜੀ ਇਹਨਾ ਕਲਾਕ੍ਰਿਤੀਆਂ ਤੋਂ ਅਵਸ਼ ਪ੍ਰਭਾਵਤ ਹੋਏ ਸਨ ਅਤੇ ਉਹਨਾਂ ਨੇ ਕਾਂਗੜਾ ਸ਼ੈਲੀ ਦਾ ਪ੍ਰਭਾਵ ਅਵਸ਼ ਕਬੂਲਿਆ ਸੀ। ਇਸ ਬਾਰੇ ਉਹਨਾਂ ਨੇ ਮੈਨੂੰ 1987 ਵਿਚ ਸ੍ਰੀ ਜੀਵਨ ਨਗਰ, ਗਲ ਬਾਤ ਦੌਰਾਨ ਦਸਿਆ ਵੀ ਸੀ। ਚਾਹੇ ਉਹਨਾਂ ਨੂੰ ਡਰਾਇੰਗ ਦਾ ਸ਼ੌਕ ਬਚਪਨ ਤੋਂ ਹੀ ਸੀ ਅਤੇ ਬਾਅਦ ਵਿਚ ਸ. ਸੋਭਾ ਸਿੰਘ ਜੀ ਤੋਂ ਕੁਝ ਸਿਖਿਆ ਗ੍ਰਹਿਣ ਕੀਤੀ ਪ੍ਰੰਤੂ ਉਹਨਾਂ ਦੇ ਅਸਲ ਪ੍ਰੇਰਣਾ ਸਰੋਤ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਹੀ ਉਹਨਾਂ ਨੂੰ ਇਕ ਰਾਤ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਸਨ ਤਾਂ ਉਹ ਫਿਰ ਸਤਿਗੁਰਾਂ ਦੀ ਤਸਵੀਰ ਬਨਾਉਣ ਦੇ ਯੋਗ ਹੋਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਅਤੇ ਸੰਤ ਵਰਿਆਮ ਸਿੰਘ ਜੀ ਦੀ ਮਿਹਨਤ ਸਦਕਾ ਨਾਮਧਾਰੀ ਜਗਤ ਵਿਚ ਇਕ ਨਿਵੇਕਲਾ "ਨਾਮਧਾਰੀ ਸਕੂਲ ਔਫ ਆਰਟ" ਹੋਂਦ ਵਿਚ ਆਇਆ ਜੋ ਸਿਖ ਸਕੂਲ ਆਫ ਆਰਟ ਤੋਂ ਕੁਝ ਵਖਰਾ ਅਤੇ ਕਾਂਗੜਾ ਸ਼ੈਲੀ ਤੇ ਆਧਾਰਤ ਸੀ ਪਰੰਤੂ ਕੁਝ ਵਖਰੇਵਾਂ ਵੀ ਸੀ ਜਿਥੇ ਕਾਂਗੜਾ ਸ਼ੈਲੀ ਵਿਚ ਚਿਤਰਕਾਰਾਂ ਨੇ ਪਗੜੀ ਰਾਜਪੂਤੀ ਢੰਗ ਦੀ ਬਣਾਈ, ਉਥੇ ਮੁਸੱਵਰ ਵਰਿਆਮ ਸਿੰਘ ਜੀ ਨੇ ਗੁਰੂ ਸਾਹਿਬਾਨ ਅਤੇ ਹੋਰ ਸਿਖਾਂ ਦਾ ਗੁਰਮੁਖੀ ਦਸਤਾਰਾ ਚਿਤਰਿਆ ਜੋ ਅਜ ਕਲ ਨਾਮਧਾਰੀ ਜਗਤ ਅਤੇ ਸਮੁਚੇ ਸਿਖ ਜਗਤ ਵਿਚ ਪ੍ਰਵਾਨ ਹੈ, ਇਸੇ ਤਰ੍ਹਾਂ ਬਾਕੀ ਲਿਬਾਸ ਵੀ ਨਾਮਧਾਰੀ ਡਰੈਸ ਹੀ ਚਿਤਰਿਆ ਹੋਇਆ ਹੈ।

ਇਸ ਤੋਂ ਬਿਨਾਂ ਕਾਂਗੜਾ ਸ਼ੈਲੀ ਵਿਚ ਨੀਲਾ ਰੰਗ ਬੜੀ ਖੁਲ੍ਹ ਦਿਲੀ ਨਾਲ ਵਰਤਿਆ ਗਿਆ ਹੈ ਪ੍ਰੰਤੂ ਸੰਤਾਂ ਦੇ ਚਿਤਰਾਂ ਵਿਚ ਨੀਲੇ ਰੰਗ ਦਾ ਅਭਾਵ ਹੈ ਪ੍ਰੰਤੂ ਜੇ ਕਿਤੇ ਲੋੜ ਪੈ ਹੀ ਗਈ ਤਾਂ ਨੀਲਾ ਰੰਗ ਖੁਲ੍ਹ ਕੇ ਵਰਤਿਆ ਹੈ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਬੇਈ ਨਦੀ ਦੇ ਕੰਢੇ ਹਿੰਦੂ ਮਹਸੂਲੀਏ ਜੋ ਕਿ ਆਪਣਾ

ਧਰਮ ਛਡ ਕੇ ਮੁਸਲਮਾਨੀ ਰੰਗ ਵਿਚ ਰੰਗਿਆ, ਬ੍ਰਾਹਮਣ ਤੋਂ ਗਊ ਨੂੰ ਪੁਲ ਪਾਰ ਕਰਨ ਦਾ ਮਹਿਸੂਲ ਜਬਰਦਸਤੀ ਉਗਰਾਹ ਰਿਹਾ ਹੈ। ਸੰਤਾਂ ਨੇ ਉਸ ਮੁਸਲਮਾਨੀ ਰੰਗ ਵਿਚ ਰੰਗੇ ਆਕੜਖਾਨ ਮਹਿਸੂਲੀਏ ਦਾ ਪੂਰਾ ਲਿਬਾਸ ਗੂੜੇ ਨੀਲੇ ਰੰਗ ਦਾ ਚਿਤਰ ਕੇ ਉਸਦੇ ਅੰਦਰਲੇ ਮਨ ਦੀ ਅਵਸਥਾ ਨੂੰ ਦਰਸਾਇਆ ਹੈ।

ਕੋਈ ਸਮਾਂ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕੋ ਤਸਵੀਰ ਲੋਕਾਂ ਦੇ ਮਨ ਵਿਚ ਵਸ ਗਈ ਸੀ ਕਿ ਉਹ ਇਕ ਦਰਖਤ ਹੇਠ ਭਾਈ ਬਾਲਾ ਜੀ ਤੇ ਭਾਈ ਮਰਦਾਨਾ ਜੀ ਨਾਲ ਬੈਠੇ ਹਨੇ, ਭਾਈ ਬਾਲਾ ਜੀ ਚੌਰ ਕਰ ਰਹੇ ਹਨ, ਭਾਈ ਮਰਦਾਨਾ ਜੀ ਰਬਾਬ ਟੁਣਕਾਰ ਰਹੇ ਹਨ, ਦਰਖਤ ਉਪਰ ਇਕ ਪਿੰਜਰਾ ਅਤੇ ਪਿੰਜਰੇ ਵਿਚ ਇਕ ਤੋਤਾ ਹੈ। ਇਹ ਤਸਵੀਰ ਕਦੇ ਸਮਾਂ ਸੀ ਕਿ ਹਰ ਗੁਰਸਿਖ ਦੇ ਘਰ ਦਾ ਸ਼ਿੰਗਾਰ ਹੋਇਆ ਕਰਦੀ ਸੀ ਪ੍ਰੰਤੂ ਉਸ ਰਵਾਇਤ ਨੂੰ ਸ੍ਰ. ਸੋਭਾ ਸਿੰਘ ਨੇ ਤਹਿਸ ਨਹਿਸ ਕਰ ਦਿਤਾ, ਉਸਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਹਿਯੋਗ ਪ੍ਰਾਪਤ ਸੀ, ਉਸਨੇ ਗੁਰੂ ਨਾਨਕ ਜੀ ਦੀਆਂ ਐਸੀਆਂ ਤਸਵੀਰਾਂ ਬਣਾਈਆਂ ਕਿ ਭਾਈ ਬਾਲਾ ਤੇ ਮਰਦਾਨਾ ਜੀ ਦੋਹਾਂ ਨੂੰ ਗਾਇਬ ਕਰ ਦਿਤਾ।

1969 ਈਸਵੀ ਵਿਚ ਸੰਤ ਵਰਿਆਮ ਸਿੰਘ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਛੇ ਚਿਤਰ ਬਣਾਏ ਜਿਹਨਾਂ ਵਿਚੋਂ ਕਾਂਗੜਾ ਸ਼ੈਲੀ ਦੀ ਝਲਕ ਮਿਲਦੀ ਹੈ। ਉਹਨਾਂ ਨੇ ਗੁਰੂ ਜੀ ਦਾ ਸਰੀਰ ਇਕਹਿਰਾ ਜਿਹਾ ਲੰਮਾ ਕਦ, ਪਤਲਾ ਨੱਕ ਅਤੇ ਤਿਖੀਆਂ ਅੱਖਾਂ ਬਣਾਈਆਂ ਹਨ, ਇਕ ਤਸਵੀਰ ਵਿਚ ਉਹਨਾਂ ਨੇ ਗੁਰੂ ਜੀ ਦੀਆਂ ਲਤਾਂ ਨੰਗੀਆਂ ਰਖੀਆਂ ਹਨ ਪ੍ਰੰਤੂ ਮਹਿਸੂਲੀਏ ਨੂੰ ਉਪਦੇਸ਼ ਕਰਦੇ ਗੁਰੂ ਨਾਨਕ ਜੀ ਦੇ ਤੇੜ ਇਕ ਧੋਤੀ ਜਿਹੀ ਬੰਨੀ ਦਿਖਾਈ ਹੈ। ਸ੍ਰ. ਸੋਭਾ ਸਿੰਘ ਦੀਆਂ ਸਿਰਜੀਆਂ ਤਸਵੀਰਾਂ ਵਿਚ ਗੁਰੂ ਨਾਨਕ ਜੀ ਭਾਰੇ ਸਰੀਰ ਦੇ ਦਿਖਾਏ ਗਏ ਹਨ ਪ੍ਰੰਤੂ ਸੰਤ ਵਰਿਆਮ ਸਿੰਘ ਜੀ ਦੀਆਂ ਤਸਵੀਰਾਂ ਇਸ ਤੋਂ ਭਿੰਨ ਹਨ।

ਏਸੇ ਤਰ੍ਹਾਂ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਰਾਲੀ ਛੱਬ ਮੁਸੱਵਰ ਜੀ ਨੇ ਦੇਵੀ ਪੂਜਨ ਕਰਦੇ ਸਮੇਂ ਦਿਖਾਈ ਹੈ ਜਿਸ ਵਿਚ ਕਾਂਗੜਾ ਸ਼ੈਲੀ ਦੀਆਂ ਨਾਇਕਾਵਾਂ ਵਾਂਗ ਗੁਰੂ ਜੀ ਮਲੂਕੜੇ ਜਿਹੇ ਸਰੀਰ ਵਾਲੇ ਸਿਰਜੇ ਗਏ ਹਨ ਜੋ ਦੇਵੀ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਹਵਨ ਕਰ ਰਹੇ ਹਨ ਅਤੇ ਉਹਨਾਂ ਦਾ ਨੱਕ ਵੀ ਤੋਤੇ ਦੀ ਚੁੰਝ ਵਾਂਗ ਤਿੱਖਾ ਦਿਖਾਇਆ ਗਿਆ ਹੈ।

ਆਪਣੀ ਚਿਤਰਕਾਰੀ ਕਾਲ ਵਿਚ ਉਹਨਾਂ ਦਾ ਕੇਂਦਰ ਬਿੰਦੂ ਸਤਿਗੁਰੂ ਰਾਮ ਸਿੰਘ ਜੀ ਰਹੇ, ਜਿਹਨਾਂ ਦਾ ਸਰੂਪ ਮੁਸੱਵਰ ਜੀ ਨੇ ਕਾਂਗੜਾ ਸ਼ੈਲੀ ਦੀ ਝਲਕ ਰਾਹੀਂ ਉਹਨਾਂ ਦੀ ਗੁਰੂਤਵ ਦੇ ਦਰਸ਼ਨ ਕਰਵਾਏ ਹਨ ਭਾਵ ਕਾਂਗੜਾ ਸ਼ੈਲੀ ਦੀ ਪਿੱਠ ਭੂਮੀ ਵਿਚ ਉਹਨਾਂ ਨੇ ਇਕ ਨਵੀਂ ਨਾਮਧਾਰੀ ਚਿਤਰਕਾਰੀ ਦੀ ਛੋਹ ਨੂੰ ਛੋਹਿਆ ਹੈ ਜੋ ਹੋਰ ਕਿਸੇ ਚਿਤਰਕਾਰ ਦੇ ਹਿੱਸੇ ਨਹੀਂ ਆਈ। ਸਤਿਗੁਰੂ ਰਾਮ ਸਿੰਘ ਜੀ ਇਕਹਿਰੇ ਲੰਮੇ ਸਰੀਰ, ਪਤਲਾ ਲੱਕ, ਲੰਮੀਆਂ ਬਾਹਾਂ ਅਤੇ ਪਤਲੇ ਲੰਮੇ ਨੱਕ ਵਾਲੇ ਚਿਤਰੇ ਹਨ ਅਤੇ ਉਹਨਾਂ ਦੇ ਤਿਰਛੇ ਨੈਣ, ਮਿਰਗ ਦੇ ਨੈਣਾਂ ਵਾਂਗ ਦਿਖਾਏ ਹਨ ਅਤੇ ਸਰੀਰ ਉਪਰ ਨਾਮਧਾਰੀ ਕਾਟ ਦੇ ਬਸਤਰ ਜੋ ਸਦਾ ਸਿਖਾਂ ਗੁਰਮੁਖਾਂ ਦੇ ਬਸਤਰ ਰਹੇ ਹਨ, ਉਹ ਦਿਖਾਏ ਗਏ ਹਨ।

ਮੁਸੱਵਰ ਜੀ ਇਤਿਹਾਸ ਤੋਂ ਪੂਰੀ ਤਰ੍ਹਾਂ ਜਾਗਰੂਕ ਸਨ, ਉਹ ਹਰ ਦੇਸ਼ ਦੇ ਨਿਵਾਸੀਆਂ ਦੀ ਭੇਸ਼ ਭੂਸ਼ਾ ਤੋਂ ਜਾਣੂ ਸਨ ਅਤੇ ਚਿਤਰਕਾਰੀ ਸਮੇਂ ਉਹ ਇਹਨਾਂ ਦਾ ਪੂਰਾ ਖਿਆਲ ਰਖਦੇ ਸਨ ਅਤੇ ਜਿਸ ਕਾਲ ਨਾਲ ਤਸਵੀਰ ਸੰਬੰਧਤ ਹੋਵੇ, ਉਸਦੀ ਸਿਰਜਣਾ ਬੜੀ ਪ੍ਰਬੀਨਤਾ ਨਾਲ ਕਰਦੇ ਸਨ। ਉਦਾਹਰਣ ਵਜੋਂ ਸਾਕਾ ਜਲਾਵਤਨ ਸਮੇਂ ਲੁਧਿਆਣਾ ਸਟੇਸ਼ਨ ਤੇ ਪੋਲੀਸ ਵਾਲਿਆਂ ਦੀ ਵਰਦੀ ਬੜੇ ਢੁਕਵੇਂ ਛੋਹਾਂ ਨਾਲ ਸਿਰਜੀ

ਹੈ, ਏਸੇ ਤਰ੍ਹਾਂ ਕਲਕਤਾ ਬੰਦਰਗਾਹ ਤੇ ਅੰਗਰੇਜ਼ ਅਫਸਰਾਂ ਦੀਆਂ ਵਰਦੀਆਂ ਅਤੇ ਉਹਨਾਂ ਦੀ ਚਾਲ ਢਾਲ ਬਹੁਤ ਸੁਘੜਤਾ ਨਾਲ ਚਿਤਰੀ ਹੈ। ਇਥੇ ਹੀ ਬਸ ਨਹੀਂ ਰੰਗੂਨ ਵਿਖੇ ਸੰਤ ਮੀਹਾਂ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਗਏ ਪੋਲੀਸ ਦੇ ਹੱਥ ਆ ਗਏ ਅਤੇ ਉਹਨਾਂ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ ਤੇ ਫਿਰ ਰੋੜੀ ਕੁਟਣ ਦੀ ਸਜ਼ਾ ਹੋਈ। ਉਹਨਾਂ ਨੇ ਤਸਵੀਰ ਵਿਚ ਬਰਮਾ ਦੇ ਲੋਕ ਜਿਹਨਾਂ ਦੇ ਫੀਨੇ ਨੱਕ, ਗੋਲ ਚੇਹਰੇ ਅਤੇ ਦਾੜ੍ਹੀ ਵੀ ਅਜੀਬ ਜਿਹੀ ਸਥਿਤੀ ਵਾਲੀ ਹੈ, ਬੜੀ ਸੁਘੜਤਾ ਨਾਲ ਚਿਤਰੇ ਹਨ।

ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਵਾਲੀ ਚੀਨੀ ਘੋੜੀ ਵੀ ਬੜੀ ਸਿਆਣਪ ਨਾਲ ਚਿਤਰੀ ਹੈ ਕਿਉਂਕਿ ਸ੍ਰ. ਸੋਭਾ ਸਿੰਘ ਨੇ ਸਤਿਗੁਰਾਂ ਦੀ ਤਸਵੀਰ ਬਣਾਉਂਦੇ ਸਮੇਂ ਹੋਰ ਉਕਾਈਆਂ ਸਮੇਤ ਘੋੜੀ ਬਣਾਉਣ ਵਿਚ ਉਕਾਈ ਕੀਤੀ ਸੀ ਭਾਵ ਬਿਦੇਸ਼ੀ ਤਰਜ਼ ਦਾ ਘੋੜੀ ਦਾ ਰੂਪ ਬਣਾ ਦਿਤਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਤੋਂ ਵਧ ਵਾਰ ਸ੍ਰ. ਸੋਭਾ ਸਿੰਘ ਨੂੰ ਉਸਦੀ ਗਲਤੀ ਦਾ ਅਹਿਸਾਸ ਕਰਵਾਇਆ ਅਤੇ ਦੇਸੀ ਤੇ ਬਿਦੇਸੀ ਘੋੜੀ ਘੋੜਿਆਂ ਦਾ ਫਰਕ ਸਮਝਾਇਆ ਸੀ ਫਿਰ ਉਸਨੇ ਸਹੀ ਤਸਵੀਰ ਬਣਾਈ ਸੀ, ਇਹ ਤਸਵੀਰ ਸੰਤ ਏਕਮ ਸਿੰਘ ਸੌਧ ਇੰਗਲੈਂਡ ਵਾਲਿਆਂ ਨੇ ਬਣਾਉਣ ਲਈ ਕਿਹਾ ਸੀ।

ਇਕ ਹੋਰ ਮੁਸੱਵਰ ਜੀ ਦੀਆਂ ਤਸਵੀਰਾਂ ਦੀ ਵਿਲੱਖਣਤਾ ਇਹ ਹੈ ਕਿ ਉਹਨਾਂ ਦੀਆਂ ਤਸਵੀਰਾਂ ਵਿਚ ਐਕਸ਼ਨ ਬਹੁਤ ਤੇਜ਼ ਹੈ ਜੋ ਸ਼ਾਇਦ ਉਹਨਾਂ ਨੇ ਪ੍ਰਸਿਧ ਚਿਤਰਕਾਰ ਜੀ.ਐਸ. ਸੋਹਣ ਸਿੰਘ ਤੋਂ ਗ੍ਰਹਿਣ ਕੀਤਾ ਕਿਉਂਕਿ 1987 ਵਿਚ ਜਦੋਂ ਮੈਂ ਉਹਨਾਂ ਤੋਂ ਉਹਨਾਂ ਦੇ ਜੀਵਨ ਅਤੇ ਚਿਤਰਕਾਰੀ ਬਾਰੇ ਜਾਣਕਾਰੀ ਲੈ ਰਿਹਾ ਸਾਂ ਤਾਂ ਉਹਨਾਂ ਨੇ ਮੈਨੂੰ ਮਹਾਤਮਾ ਅਖਬਾਰ ਦਾ "ਸ੍ਰੀ ਚੰਦ ਅੰਕ" ਦਿਖਾਇਆ ਸੀ ਜਿਸ ਵਿਚ ਭਗਵਾਨ ਸ੍ਰੀ ਚੰਦ ਜੀ ਦੇ ਅਨੇਕ ਚਿਤਰ ਜੀ.ਐਸ. ਸੋਹਣ ਸਿੰਘ ਦੇ ਬਣਾਏ ਮੌਜੂਦ ਸਨ। ਮੁਸੱਵਰ ਜੀ ਨੇ ਕਿਹਾ ਸੀ, ਦੇਖੋ ਇਹਨਾਂ ਵਿਚ ਐਕਸ਼ਨ ਕਿੰਨਾ ਤੀਬਰ ਹੈ। ਇਹੋ ਪਰੰਪਰਾ ਨੂੰ ਉਹਨਾਂ ਨੇ ਆਪਣੇ ਚਿਤਰਾਂ ਵਿਚ ਉਜਾਗਰ ਕੀਤਾ ਹੈ ਜਿਵੇਂ ਕਿ ਦਫੇਦਾਰ ਸਮੁੰਦ ਖਾਨ ਨੂੰ ਸ੍ਰ. ਹੀਰਾ ਸਿੰਘ ਜੀ ਕਤਲ ਕਰਦੇ ਹਨ ਤਾਂ ਇੰਝ ਜਾਪਦਾ ਹੈ ਕਿ ਇਹ ਤਸਵੀਰ ਨਹੀਂ ਸਗੋਂ ਸਚੀ ਮੁਚੀ ਐਸਾ ਹੋ ਰਿਹਾ ਹੈ। ਇਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਸ਼ਿਕਾਰੀ ਦੇ ਪਿੰਜਰੇ ਵਿਚੋਂ ਪੰਛੀ ਆਜ਼ਾਦ ਕਰਾ ਰਹੇ ਹਨ, ਪੰਛੀ ਆਜ਼ਾਦ ਹੋ ਰਹੇ ਇੰਝ ਜਾਪਦੇ ਹਨ ਜਿਵੇਂ ਇਹ ਦ੍ਰਿਸ਼ ਅਸਲ ਵਿਚ ਹੁਣੇ ਹੀ ਵਾਪਰ ਰਿਹਾ ਹੈ, ਐਸਾ ਹੋਰ ਵੀ ਉਹਨਾਂ ਦੇ ਚਿਤਰਾਂ ਵਿਚੋਂ ਪ੍ਰਗਟ ਹੁੰਦਾ ਹੈ।

ਸੰਤ ਵਰਿਆਮ ਸਿੰਘ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹਾਸਲ ਰਹੀ ਅਤੇ ਮੁਸੱਵਰ ਜੀ ਦੀ ਇੱਛਾ ਸੀ ਕਿ ਉਹਨਾਂ ਦੁਆਰਾ ਸਿਰਜਿਤ ਨਾਮਧਾਰੀ ਸਕੂਲ ਆਫ ਆਰਟ ਅੱਗੋਂ ਵੀ ਵਿਕਸਤ ਹੋ ਕੇ ਵਧਦਾ ਫੁਲਦਾ ਰਹੇ ਪ੍ਰੰਤੂ ਜਾਪਦਾ ਹੈ ਕਿ ਉਹਨਾਂ ਦੇ ਪ੍ਰਲੋਕ ਗਮਨ ਤੋਂ ਬਾਅਦ ਇਕ ਖੜੋਤ ਆ ਗਈ ਹੈ, ਚਾਹੇ ਸਮੇਂ ਸਮੇਂ ਉਹਨਾਂ ਦੇ ਅਨੇਕ ਸ਼ਿਸ਼ ਪੈਦਾ ਹੁੰਦੇ ਰਹੇ ਪਰੰਤੂ ਕੋਈ ਵੀ ਨਿੱਠ ਕੇ ਉਹਨਾਂ ਵਾਂਗ ਚਿਤਰਕਾਰੀ ਦੇ ਮੈਦਾਨ ਵਿਚ ਨਹੀਂ ਆਇਆ। ਲੋੜ ਹੈ, ਸਤਿਗੁਰੂ ਜੀ ਕਿਰਪਾ ਕਰਨ, ਮੁਸੱਵਰ ਜੀ ਜਿਹਾ ਕੋਈ ਹੋਰ ਸੂਰਮਾ ਅਗੇ ਆਵੇ ਜੋ ਮੁਸੱਵਰ ਜੀ ਦੀ ਚਲਾਈ ਤੇ ਵਿਕਸਤ ਕੀਤੀ ਸ਼ੈਲੀ ਨੂੰ ਅਗੇ ਵਧਾਏ।

—o—

# ਪੰਥ ਰਤਨ ਸੰਤ ਵਰਿਆਮ ਸਿੰਘ ਮੁਸੱਵਰ ਜੀ ਦੀ ਅਮਿਟ ਯਾਦ

✍ ਮਹੰਤ ਆਤਮਾ ਸਿੰਘ ਸਨਖਤ੍ਰਵੀ

(ਮਹੰਤ ਆਤਮਾ ਸਿੰਘ ਜੀ, ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ ਸਨ ਜਿਹਨਾਂ ਨੇ ਲਗਭਗ 22 ਸਾਲ ਪੰਥਕ ਅਖਬਾਰ "ਸਤਿਜੁਗ"- ਸਪਤਾਹਿਕ ਦੀ ਸੰਪਾਦਕ ਵਜੋਂ ਸੇਵਾ ਕੀਤੀ। 1997 ਈਸਵੀ ਦੇ ਅਸੂ ਦੇ ਮੇਲੇ ਤੇ ਉਹਨਾਂ ਦੀ ਲਾਸਾਨੀ ਪੁਸਤਕ "ਨਾਨਕ ਰਾਜ" ਪ੍ਰਕਾਸ਼ਤ ਹੋਕੇ ਮਾਰਕੀਟ ਵਿਚ ਆਈ ਸੀ ਜਿਸਦੀ ਹਰ ਕਿਸੇ ਨੇ ਪ੍ਰਸੰਸਾ ਕੀਤੀ ਹੈ। ਉਪਰੋਕਤ ਲੇਖ ਉਹਨਾਂ ਨੇ ਸੰਪਾਦਕੀ ਲੇਖ ਵਜੋਂ ਸਤਿਜੁਗ ਅਖਬਾਰ ਵਿਚ 15 ਸਾਵਣ ਵੀਰਵਾਰ ਸੰਮਤ 2044 (30 ਜੁਲਾਈ 1987 ਈ:) ਨੂੰ ਪ੍ਰਕਾਸ਼ਤ ਕਰਵਾਇਆ ਸੀ)

ਚਾਣਕਿਆ ਰਾਜਨੀਤੀ ਪੁਸਤਕ ਵਿਚ ਸਲੋਕ ਆਉਂਦਾ ਹੈ :-

**"ਸੈਲ ਸੈਲ ਮਾਣਿਕ ਨਹੀ ਗਜ ਗਜ ਮੋਤੀ ਨਾਹਿ।**
**ਬਨ ਬਨ ਮੇਂ ਚੰਦਨ ਨਹੀ ਸਾਧਨ ਪੁਰ ਪੁਰ ਮਾਹਿ।**

ਅਰਥਾਤ- ਜਿਵੇਂ ਸਾਰੇ ਪ੍ਰਬਤਾਂ ਵਿਚ ਮਾਣਿਕ ਤੇ ਸਾਰੇ ਹਾਥੀਆਂ ਦੇ ਮਥੇ ਵਿਚ ਗਜਮੋਤੀ ਨਹੀਂ ਹੁੰਦਾ ਅਥਵਾ ਸਾਰੇ ਜੰਗਲਾਂ ਬਨਾਂ ਵਿਚ ਚੰਦਨ ਬ੍ਰਿਛ ਨਹੀਂ ਹੁੰਦਾ ਤਿਵੇਂ ਸਾਧੂ ਮਹਾਤਮਾ ਸਾਰੇ ਨਗਰਾਂ ਵਿਚ ਨਹੀਂ ਹੁੰਦੇ।

ਭਾਵ ਸਾਰੇ ਸਮਾਜਾਂ ਵਿਚ ਚੋਟੀ ਦੇ ਵਿਦਵਾਨ ਸਾਹਿਤਕਾਰ ਤੇ ਚਿਤ੍ਰਕਾਰ ਆਦਿਕ ਗੁਣਵਾਨ ਵਿਅਕਤੀ ਬਹੁਤ ਘਟ ਗਿਣਤੀ ਦੇ ਹੀ ਹੁੰਦੇ ਹਨ ਜਦੋਂ ਕਿ ਸਮਾਜਾਂ ਦੀ ਵਖ ਵਖ ਗਿਣਤੀ ਲੱਖਾਂ ਤੋਂ ਕਰੋੜਾਂ ਤਕ ਵੀ ਹੋ ਸਕਦੀ ਹੈ। ਮਿਸਾਲ ਦੇ ਤੌਰ ਤੇ ਨਾਮਧਰੀ ਪੰਥ ਦੀ ਸੰਖਿਆ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਲਖਾਂ ਦੀ ਤਾਦਾਦ ਵਿਚ ਹੈ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰੋਸਾਇਆ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਦੀ ਕ੍ਰਿਪਾ ਦਾ ਪਾਤਰ ਮਸਤੀ ਦੀ ਅਵਸਥਾ ਵਿਚ ਰਹਿਕੇ ਨਾਮਧਾਰੀ ਇਤਿਹਾਸ ਦੇ ਵਖ ਵਖ ਕਾਰਨਾਮਿਆਂ ਨੂੰ ਲਿਖਾਰੀਆਂ ਵਾਂਗ ਚਿਤ੍ਰਾਂ ਦੁਆਰਾ ਮੂਰਤੀਮਾਨ ਕਰਨ ਵਾਲਾ 82 ਸਾਲ ਦੇ ਪੰਥ ਰਤਨ ਸੰਤ ਵਰਿਆਮ ਸਿੰਘ ਜੀ ਮੁਸੱਵਰ ਵਰਗਾ ਚਿਤਰਕਾਰ ਹਾਲਾਂ ਮੈਨੂੰ ਹੋਰ ਕੋਈ ਨਜ਼ਰ ਨਹੀਂ ਆ ਰਿਹਾ। ਸਰਬਕਲਾ ਸਮਰਥ ਸਤਿਗੁਰੂ ਸਚੇ ਪਾਤਸ਼ਾਹ ਭਾਵੇਂ ਕਿਸੇ ਭੀ ਵਿਅਕਤੀ ਉਤੇ ਕ੍ਰਿਪਾ ਕਟਾਖਯ ਕਰਕੇ ਉਸ ਪਾਸੋਂ ਚਿਤਰਕਾਰੀ ਦੀ ਮੁਸੱਵਰ ਜੀ ਤੋਂ ਵੀ ਵਧ ਸੇਵਾ ਲੈ ਲੈਣ, ਇਹ ਇਕ ਵਖਰੀ ਗਲ ਹੈ।

ਸੰਤ ਵਰਿਆਮ ਸਿੰਘ ਜੀ ਦੇ ਅੰਦ੍ਰ ਛਿਪੀ ਚਿਤਰ ਕਲਾ ਨੂੰ ਅੰਤਰਜਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਵਕਤ ਅਨੁਭਵ ਕਰ ਲਿਆ, ਜਦੋਂ ਇਹ ਆਪਣੇ ਭਰਾਤਾ ਸੰਤ ਸ਼ੇਰ ਸਿੰਘ ਜੀ ਹੰਸ ਨਾਲ ਸਤਿਗੁਰੂ ਸਚੇ ਪਾਤਸ਼ਾਹ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਇਆ। ਸਚੇ ਪਾਤਸ਼ਾਹ ਜੀ ਨੇ ਸੰਤ ਸ਼ੇਰ ਸਿੰਘ ਜੀ ਨੂੰ ਹੁਕਮ ਕੀਤਾ ਕਿ ਇਸ ਕਾਕੇ ਨੂੰ ਸ੍ਰੀ ਭੈਣੀ ਸਾਹਿਬ ਹੀ ਛਡ ਜਾਣ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਇਹਨਾਂ ਨੂੰ ਆਪਣੇ ਨਾਲ ਲਾਹੌਰ ਲੈ ਗਏ ਅਤੇ ਇਕ ਆਰਟਿਸਟ ਪਾਸ ਚਿਤਰਕਾਰੀ ਸਿਖਣ ਵਾਸਤੇ ਲਾ ਦਿਤਾ। ਜਿਥੇ ਇਸ ਬੱਚੇ ਦੇ ਅੰਦਰ ਚਿਤਰਕਾਰੀ ਦੀ ਲਗਨ ਸੀ, ਓਥੇ ਨਾਲ ਹੀ ਇਸਨੂੰ ਉਸ ਵਕਤ

ਦੇ ਮਸ਼ਹੂਰ ਮਸਤਾਨੇ ਸੰਤ ਮਿਲਖਾ ਸਿੰਘ ਜੀ ਤੋਂ ਭਜਨ ਪੁਛਦਿਆਂ ਹੀ ਨਾਮ ਦੀ ਰੰਗਣ ਚੜ ਗਈ ਤੇ ਨਾਮ ਦੇ ਰਸ ਵਿਚ ਮਗਨ ਤੇ ਮਸਤ ਵੀ ਹੋ ਗਿਆ ਅਤੇ ਭਗਤ ਨਾਮਦੇਵ ਜੀ ਦੇ ਕਥਨ ਅਨੁਸਾਰ :-

"ਹਾਥਿ ਪਾਉ ਕਰ ਕਾਮ ਸਭ ਚੀਤ ਨਿਰੰਜਨ ਨਾਲ।" ਵਾਲੀ ਹਾਲਤ ਵਿਚ ਜਿਥੇ ਚਿਤ੍ਰਕਾਰੀ ਦਾ ਕੰਮ ਹਥਾਂ ਨਾਲ ਬਾਕਾਇਦਾ ਤੌਰ ਤੇ ਕਰਦਾ ਤੇ ਸਿਖਦਾ, ਓਥੇ ਰਸਨਾਂ ਕਰਕੇ ਇਕ ਟਕ ਨਾਮ ਸਿਮਰਨ ਕਰਦਾ ਰਹਿੰਦਾ। ਇਸ ਤਰ੍ਹਾਂ ਵਰਿਆਮ ਸਿੰਘ ਦੋਹਾਂ ਗੁਣਾਂ ਵਿਚ ਨਿਪੁੰਨਤਾ ਦੀਆਂ ਸਿਖਰਾਂ ਛੋਹਣ ਲਗ ਪਿਆ। ਏਸੇ ਹਾਲਤ ਵਿਚ ਇਸਨੂੰ ਚੀਨੀ ਵਾਲੇ ਪ੍ਰੀਤਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮਾਧੀ ਦਰਸ਼ਨ ਹੋਣ ਲਗ ਪਏ ਅਰ ਇਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦੇ ਚਿਤਰ ਹੀ ਬਨਾਉਣ ਲਗ ਪਿਆ। ਸ੍ਰੀ ਸਤਿਗੁਰੂ ਅਟਲ ਪ੍ਰਤਾਪੀ ਪਾਤਸ਼ਾਹ ਦੀ ਕ੍ਰਿਪਾ ਨਾਲ ਇਸਦੀ ਕਲਮ ਤੇ ਬੁਰਸ਼ ਵਿਚ ਦਿਨ ਬ ਦਿਨ ਸ਼ਾਨਦਾਰ ਨਿਖਾਰ ਆਉਣ ਲਗਾ। ਜਦੋਂ ਕਦੇ ਸਚੇ ਪਾਤਸ਼ਾਹ ਜੀ ਦੇ ਦੀਵਾਨ ਵਿਚ ਜਾਂਦਾ ਤਾਂ ਬੇਸੁਧ ਹੋ ਕੇ ਇਤਨਾ ਮਸਤਾਨਾ ਹੋ ਜਾਂਦਾ ਕਿ ਇਸਨੂੰ ਨਾ ਅਗ ਦੀ ਸੁਰਤ ਰਹਿੰਦੀ ਨਾ ਪਾਣੀ ਦੀ, ਸਗੋਂ ਬੜੀ ਨਿਧੜਕਤਾ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈਂਦਾ ਹਵਨ ਕੁੰਡ ਵਿਚ ਜਾ ਬੈਠਦਾ, ਕਦੇ ਖੂਹ ਜਾਂ ਦਰਿਆ ਵਿਚ ਜਾ ਬੈਠਦਾ। ਇਹੋ ਵਜ੍ਹਾ ਸੀ ਕਿ ਇਹ ਜਦੋਂ ਵੀ ਦੀਵਾਨ ਵਿਚ ਜਾਂਦਾ, ਸਚੇ ਪਾਤਸ਼ਾਹ ਜੀ ਇਕ ਦਮ ਹਜ਼ੂਰੀਆਂ ਪਹਿਰੂਆਂ ਨੂੰ ਚੌਕਸ ਰਹਿਣ ਦਾ ਹੁਕਮ ਕਰ ਦੇਂਦੇ ਪਰ ਸਖਤ ਪਹਿਰੇ ਦੇ ਹੁੰਦਿਆਂ ਵੀ ਕਈ ਵਾਰ ਪਤੰਗੇ ਵਾਂਗ ਕੁੰਡ ਵਿਚ ਜਾ ਹੀ ਬੈਠਦਾ।

ਮੁਸੱਵਰ ਜੀ ਦੀ ਇਸ ਤਰ੍ਹਾਂ ਦੀ ਮਸਤੀ ਦਾ ਜ਼ਿਕਰ ਅਜ ਭੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਦੁਆਰਾ ਸਾਧ ਸੰਗਤ ਸੁਣਿਆ ਕਰਦੀ ਹੈ, ਪਰ ਜਦੋਂ ਚਿਤ੍ਰਕਾਰੀ ਦਾ ਕੰਮ ਕਰਨਾ ਉਸ ਵੇਲੇ ਭੀ ਆਦਮੀ ਇਹ ਨਹੀਂ ਸੀ ਮੰਨਦਾ ਕਿ ਇਤਨੀਆਂ ਸੁੰਦਰ ਤਸਵੀਰਾਂ ਇਹ ਮਸਤਾਨਾ ਜਿਹਾ ਹੀ ਤਿਆਰ ਕਰਦਾ ਹੈ। ਇਤਿਹਾਸਕ ਤਸਵੀਰਾਂ ਬਨਾਉਣ ਵੇਲੇ ਜਿਥੇ ਕਈ ਇਤਿਹਾਸਕ ਦ੍ਰਿਸ਼ਯ ਸ੍ਰੀ ਚਕਰਵਰਤੀ ਜੀ, ਸੰਤ ਸੰਤੋਖ ਸਿੰਘ ਜੀ ਦੇ ਅਣਛਪੀ ਪੁਸਤਕ ਸਤਿਗੁਰ ਬਿਲਾਸ ਅਨੁਸਾਰ ਇਹਨਾਂ ਨੂੰ ਦਸਦੇ, ਓਥੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਵੀ ਸਾਰੇ ਗੁਰੂ ਸਾਹਿਬਾਂ ਦੀ ਸਰੀਰਕ ਬਨਾਵਟ ਬਾਬਤ ਵਿਸ਼ੇਸ਼ ਤੌਰ ਤੇ ਜਾਣਕਾਰੀ ਦਿੰਦੇ। ਭਾਵੇਂ ਇਹਨਾਂ ਨੇ ਇਸ ਤੋਂ ਪਹਿਲਾਂ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕਈ ਸਕੈਚ ਬਨਾਏ ਹੋਣਗੇ ਕਿਉਂਕਿ ਇਹਨਾਂ ਨੂੰ ਸਤਿਗੁਰੂ ਜੀ ਦੇ ਜੋ ਸਮਾਧੀ ਵਿਚ ਦ੍ਰਸ਼ਨ ਹੁੰਦੇ, ਉਹਨਾਂ ਨੂੰ ਉਸੇ ਵਕਤ ਦਿਮਾਗ ਵਿਚ ਵਸਾ ਲੈਂਦੇ ਤੇ ਬੁਰਸ਼ ਨਾਲ ਝਟਪਟ ਹੀ ਉਸ ਦ੍ਰਸ਼ਨ ਨੂੰ ਉਲੀਕ ਲੈਂਦੇ ਪਰ ਜੇ ਮੈਂ ਭੁਲਦਾ ਨਹੀਂ ਤਾਂ ਸਭ ਤੋਂ ਪਹਿਲਾਂ ਸੰਮਤ 1987 ਦੇ ਬਸੰਤ ਅੰਕ ਵਿਚ ਭਾਈ ਰਾਇ ਸਿੰਘ ਵਾਲੀ ਤਸਵੀਰ ਪ੍ਰਕਾਸ਼ਤ ਹੋ ਕੇ ਆਮ ਦਰਸ਼ਕਾਂ ਸਾਹਮਣੇ ਆਈ, ਜਿਸਨੇ ਇਕ ਵਾਰੀ ਸਾਰੇ ਨਾਮਧਾਰੀ ਤੇ ਗ਼ੈਰ ਨਾਮਧਾਰੀਆਂ ਵਿਚ ਇਹਨਾਂ ਦੇ ਹੁਨਰ ਦੀ ਧਾਂਕ ਪਾ ਦਿਤੀ। ਇਸ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਤੋਂ ਸਤਿਜੁਗ ਹਰ ਸਾਲ ਪ੍ਰਕਾਸ਼ਤ ਹੋਣ ਵਾਲੇ ਬਸੰਤ ਨੰਬਰਾਂ ਵਿਚ ਮੁਸੱਵਰ ਜੀ ਨੇ ਜਿਵੇਂ ਨਾਮਧਾਰੀ ਇਤਿਹਾਸ ਨੂੰ ਆਪਣੇ ਕਲਾਤਮਕ ਬੁਰਸ਼ ਨਾਲ ਰੌਸ਼ਨ ਕੀਤਾ, ਉਸਦੀ ਮਿਸਾਲ ਦਿਤੀ ਹੀ ਨਹੀਂ ਜਾ ਸਕਦੀ।

ਜੇਕਰ ਸੰਮਤ 1987 ਤੋਂ ਲੈ ਕੇ ਅਜ ਤਕ ਸ੍ਰੀ ਮੁਸੱਵਰ ਜੀ ਦੀਆਂ ਕਲਾਕ੍ਰਿਤਾਂ ਦਾ ਸੰਗ੍ਰਹਿ ਕੀਤਾ ਜਾਵੇ ਤਾਂ ਸੈਂਕੜੇ ਸਫਿਆਂ ਦਾ ਇਕ ਪੁਸਤਕ ਬਣ ਸਕਦਾ ਹੈ। ਦੇਸ਼ ਵੰਡਾਰੇ ਤੋਂ ਬਾਅਦ ਇਹਨਾਂ ਨੇ ਜਿਥੇ ਆਪਣਾ ਪ੍ਰਵਾਰ ਅਟਲ ਪ੍ਰਤਾਪੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਜੀਵਨ ਨਗਰ ਲੈ ਆਂਦਾ, ਓਥੇ ਇਤਿਹਾਸਕ ਤਸਵੀਰਾਂ ਬਨਾਉਣ ਦਾ ਪੁਰਸ਼ਾਰਥ ਨਵੇਂ ਸਿਰੇ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਦਿੱਲੀ,

ਸ੍ਰੀਮਾਨ ਸੇਠ ਤ੍ਰਿਲੋਕ ਸਿੰਘ ਜੀ ਚਾਵਲਾ ਦੀ ਕੋਠੀ ਵਿਚ ਸ਼ੁਰੂ ਕਰ ਦਿਤਾ ਅਤੇ ਅਜ ਤਕ ਉਥੇ ਰਹਿ ਕੇ ਅਨਗਿਣਤ ਤਸਵੀਰਾਂ ਤਿਆਰ ਕਰਦੇ ਰਹੇ। ਸੇਠ ਜੀ ਦੇ ਸਾਰੇ ਪਰਵਾਰ ਨਾਲ ਇਹ ਬਿਲਕੁਲ ਇਕਮਿਕ ਹੋ ਚੁਕੇ ਹੋਏ ਸਨ। ਮੇਰਾ ਅਨੁਮਾਨ ਹੈ ਕਿ ਜੇਕਰ ਇਹਨਾਂ ਦੀ ਧਰਮ ਪਤਨੀ ਬੀਬੀ ਤੇਜ ਕੌਰ ਨੂੰ ਲੰਬੀ ਬੀਮਾਰੀ ਨਾ ਲਗਦੀ ਤਾਂ ਮੁਸੱਵਰ ਜੀ ਦਿੱਲੀ ਤੋਂ ਸ੍ਰੀ ਜੀਵਨ ਨਗਰ ਵਧੇਰਾ ਸਮਾਂ ਨਾ ਹੀ ਰਹਿੰਦੇ। ਕਿਉਂਕਿ ਸੇਠ ਪ੍ਵਾਰ ਵੀ ਇਹਨਾਂ ਦਾ ਬਹੁਤ ਸਤਿਕਾਰ ਕਰਦਾ ਤੇ ਇਹਨਾਂ ਨੂੰ ਕੋਲ ਰਖਣ ਦੀ ਸ਼ਰਧਾ ਰਖਦਾ।

ਇਤਿਹਾਸਕ ਤਸਵੀਰਾਂ ਤੋਂ ਇਲਾਵਾ ਨਾਮਧਰੀ ਨਿਤਨੇਮ ਦੇ ਗੁਟਕੇ ਜਿਤਨੀ ਵਾਰੀ ਵੀ ਦਿੱਲੀ ਤੋਂ ਪ੍ਰਕਾਸ਼ਤ ਹੁੰਦੇ ਰਹੇ, ਗੁਟਕਿਆਂ ਦੀ ਸੋਧਾਈ ਛਪਵਾਈ ਆਦਿ ਦੀ ਸਾਰੀ ਜ਼ੁੰਮੇਵਾਰੀ ਇਹਨਾਂ ਨੇ ਬੜੇ ਉਤਸ਼ਾਹ ਨਾਲ ਨਿਭਾਈ ਤੇ ਸਗੋਂ ਹੋਰ ਭੀ ਨਾਮਧਾਰੀ ਦ੍ਰਬਾਰ ਦੀਆਂ ਪੁਸਤਕਾਂ ਤਿਆਰ ਕਰਵਾਉਣ ਵਿਚ ਇਹਨਾਂ ਦੀ ਜ਼ੁੰਮੇਵਾਰੀ ਹੀ ਰਹੀ। ਵੇਖਣ ਨੂੰ ਭਾਵੇਂ ਇਹਨਾਂ ਦੀ ਉਮਰ ਹੁਣ 82-83 ਸਾਲ ਦੀ ਸੀ ਪਰ ਪੰਥਕ ਸੇਵਾ ਕਰਨ ਅਰ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਦੇ ਹੁਕਮ ਦੀ ਪਾਲਣਾ ਕਰਨ ਦਾ ਉਤਸ਼ਾਹ ਅਜ ਦੇ ਨੌਜਵਾਨਾਂ ਨਾਲੋਂ ਵੀ ਵਧੇਰਾ ਸੀ। ਸਚੇ ਪਾਤਸ਼ਾਹ ਜੀ ਤੇ ਸ੍ਰੀ ਮਹਾਰਾਜ ਜੀ ਇਹਨਾਂ ਦੀ ਸਿਹਤ ਤੇ ਪ੍ਵਾਰ ਦਾ ਬਹੁਤ ਖਿਆਲ ਰਖਦੇ।

## ਪ੍ਵਾਰਿਕ ਜੀਵਨ : -

ਸ੍ਰੀ ਮੁਸੱਵਰ ਜੀ ਬਾਬਤ ਮੈਨੂੰ ਪ੍ਵਾਰਿਕ ਜਾਣਕਾਰੀ ਉਸ ਵਕਤ ਤੋਂ ਹੈ ਜਦ ਤੋਂ ਇਨ੍ਹਾਂ ਦਾ ਅਨੰਦ ਕਾਰਜ ਪਿੰਡ ਖਾਰਾ ਦੇਊਆਂ (ਸਨਖਤਰੇ ਦੇ ਨੇੜੇ) ਖਾਰੇ ਦੇ ਪੁਰਾਤਨ ਨਾਮਧਾਰੀ ਪ੍ਵਾਰਾਂ ਵਿਚੋਂ ਸ੍ਰੀ ਮਾਨ ਸੰਤ ਗੁਲਾਬ ਸਿੰਘ ਜੀ ਦੀ ਸਪੁਤ੍ਰੀ ਬੀਬੀ ਤੇਜ ਕੌਰ ਨਾਲ ਹੋਇਆ। ਬੀਬੀ ਦੇ ਭਰਾ ਸੰਤ ਤੇਜਾ ਸਿੰਘ ਕੰਵਲ (ਜੋ ਬੜੇ ਸੁਲਝੇ ਹੋਏ ਵਿਦਵਾਨ ਤੇ ਕਵੀ ਹਨ ਅਰ ਜੋ ਦਿੱਲੀ ਰਮੇਸ਼ ਨਗਰ ਨਿਵਾਸ ਰਖਦੇ ਹਨ) ਮੇਰੇ ਸਹਿਪਾਠੀ ਸਨ ਤੇ ਹਨ। ਵਡੇ ਭਰਾ ਸੰਤਾ ਸਿੰਘ ਜੀ ਮਿਸਤ੍ਰੀ (ਜਿਨ੍ਹਾਂ ਦਾ ਬਹੁਤ ਜੀਵਨ ਗੁਰੂ ਘਰ ਦੀ ਸੇਵਾ ਕਰਦਿਆਂ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਹੀ ਬਤੀਤ ਹੋਇਆ) ਭੀ ਖਾਰੇ ਰਹਿੰਦਿਆਂ ਬਹੁਤ ਵਾਰੀ ਮਿਲਦੇ ਸਨ। ਸਗੋਂ ਖਾਰੇ ਦੇ ਸਾਰੇ ਪ੍ਵਾਰਾਂ ਨਾਲ ਮੇਰਾ ਅਜ ਭੀ ਬਚਪਨ ਵਾਲਾ ਪਿਆਰ ਚਲਾ ਆ ਰਿਹਾ ਹੈ।

ਮੁਸੱਵਰ ਜੀ ਦੇ ਘਰ ਤਿੰਨ ਬੀਬੀਆਂ ਤੇ ਦੋ ਲੜਕਿਆਂ ਦਾ ਜਨਮ ਹੋਇਆ ਪਰ ਜਿਥੇ ਦੋ ਬੀਬੀਆਂ ਅਨੰਦ ਕਾਰਜ ਹੋ ਜਾਣ ਉਪਰੰਤ ਚੜਾਈ ਕਰ ਗਈਆਂ, ਉਥੇ ਦੋਵੇਂ ਲੜਕੇ ਬਾਲ ਅਵਸਥਾ ਵਿਚ ਹੀ ਅਕਾਲ ਚਲਾਣਾ ਕਰ ਗਏ ਪਰ ਸਤਿਗੁਰੂ ਸਚੇ ਪਾਤਸ਼ਾਹ ਦੀ ਬਖਸ਼ਿਸ਼ ਅਤੇ ਭਜਨ ਬਾਣੀ ਕਰਦੇ ਰਹਿਣ ਦੇ ਪ੍ਰਭਾਵ ਨਾਲ ਇਹ ਦੰਪਤੀ ਅਡੋਲ ਰਹਿ ਕੇ ਭਾਣਾ ਮੰਨਦੇ ਰਹੇ ਅਤੇ ਆਪਣੀ ਮਸਤੀ ਅਤੇ ਕਾਰੋਬਾਰ ਉਤੇ ਕਿਸੇ ਕਿਸਮ ਦਾ ਕੋਈ ਅਸਰ ਨਾ ਹੋਣ ਦਿਤਾ।

ਸ੍ਰੀ ਸਤਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਨਾਲ ਮੁਸੱਵਰ ਜੀ ਵਾਲੀ ਚਿਤ੍ਰਕਲਾ ਦੀ ਸੇਵਾ ਜਿਸ ਵਿਅਕਤੀ ਤੋਂ ਚਾਹੁਣ, ਕਰਵਾ ਸਕਦੇ ਹਨ ਤੇ ਕਰਵਾ ਲੈਣਗੇ ਪਰ ਇਕ ਵਾਰੀ ਮੁਸੱਵਰ ਜੀ ਵਾਲੀ ਚਿਤ੍ਰ ਕਲਾ ਵਾਲੀ ਕਲਾਕ੍ਰਿਤ ਦੀ ਨਾਮਧਾਰੀ ਪੰਥ ਤੇ ਅਦਾਰਾ ਸਤਿਜੁਗ ਨੂੰ ਕਾਫੀ ਘਾਟ ਪ੍ਰਤੀਤ ਹੋ ਰਹੀ ਹੈ।

—o—

## 'ਗੁਰ-ਇਤਿਹਾਸ ਜਾਣਕਾਰੀ' ਵਿਚ ਸੰਤ ਵਰਿਆਮ ਸਿੰਘ

ਕਰਮ ਸਿੰਘ ਪਟਵਾਰੀ

(ਸੰਤ ਕਰਮ ਸਿੰਘ ਪਟਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪਟਵਾਰੀ ਦੀ ਪਦਵੀ ਤੇ ਸਸ਼ੋਭਤ ਰਹੇ, ਉਹਨਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਮਿਣਵਾਂ ਪਿਆਰ ਤੇ ਬਖਸ਼ਸਾਂ ਸਮੇਂ ਸਮੇਂ ਪ੍ਰਾਪਤ ਹੁੰਦੀਆਂ ਹੁੰਦੀਆਂ ਰਹੀਆਂ। 1947 ਈਸਵੀ ਦੀ ਦੇਸ਼ ਵੰਡ ਤੋਂ ਬਾਅਦ ਪਾਕਿਸਤਾਨ 'ਚੋਂ ਆਏ ਨਾਮਧਾਰੀਆਂ ਨੂੰ ਸਰਸੇ ਦੇ ਇਲਾਕੇ ਵਿਚ ਵਸਾਉਣ ਦਾ ਜੋ ਬਿਖੜਾ ਕਾਰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਰੰਭਿਆ ਸੀ, ਉਸ ਵਿਚ ਸੰਤ ਕਰਮ ਸਿੰਘ ਜੀ ਨੇ ਆਪਣਾ ਯੋਗਦਾਨ ਪਾਇਆ ਅਤੇ ਸਤਿਗੁਰਾਂ ਦੀਆਂ ਖੁਸ਼ੀਆਂ ਹਾਸਲ ਕੀਤੀਆਂ। 30 ਨਵੰਬਰ 1984 ਈਸਵੀ ਨੂੰ ਉਹ ਹਲਕਾ ਪਨਿਹਾਰੀ ਤੋਂ ਪਟਵਾਰੀ ਦੀ ਨੌਕਰੀ ਤੋਂ ਰਿਟਾਇਰ ਹੋਣ ਤੋਂ ਬਾਅਦ ਸੰਤ ਤਰਨ ਸਿੰਘ ਵਹਿਮੀ ਅਤੇ ਹੋਰ ਲਿਖਾਰੀਆਂ ਦੀਆਂ ਲਿਖਤਾਂ ਤੋਂ ਪਰੇਰਤ ਹੋ ਕੇ ਅਤੇ ਸੰਤ ਸਾਧੂ ਸਿੰਘ ਕਿਸਾਨ ਜੀ ਦੀ ਪਰੇਰਨਾ ਨਾਲ ਉਹਨਾਂ ਨੇ ਅਨਮੋਲ ਰਚਨਾ 'ਗੁਰ-ਇਤਿਹਾਸ ਜਾਣਕਾਰੀ' ਦੀ ਹੋਂਦ ਪ੍ਰਗਟ ਕੀਤੀ ਜਿਸਨੇ ਉਹਨਾਂ ਦਾ ਨਾਮ ਲਿਖਾਰੀ ਜਗਤ ਵਿਚ ਸਦਾ ਲਈ ਅਮਰ ਕਰ ਦਿੱਤਾ। ਉਸ ਮਹਾਨ ਰਚਨਾ ਵਿਚੋਂ ਸੰਤ ਵਰਿਆਮ ਸਿੰਘ ਜੀ ਬਾਰੇ ਦਰਜ ਜਾਣਕਾਰੀ ਇਥੇ ਧੰਨਵਾਦ ਸਹਿਤ ਪਾਠਕਾਂ ਦੀ ਨਜ਼ਰ ਕੀਤੀ ਜਾ ਰਹੀ ਹੈ)

**ਪਹਿਲੀ ਵਾਰ ਤਸਵੀਰ** (ਸਫਾ ਨੰ: 300)

*ਸੰਨ 1929* ਸੰਤ ਵਰਿਆਮ ਸਿੰਘ ਜੀ ਮੁਸੱਵਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪਹਿਲੀ ਵਾਰ ਤਸਵੀਰ ਬਣਾ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ (31) ਜੀ ਨੂੰ ਵਿਖਾਈ। ਸਤਿਗੁਰੂ ਜੀ ਬਹੁਤ ਖੁਸ਼ ਹੋਏ ਤੇ ਮੁਸੱਵਰ ਜੀ ਨੂੰ ਭੈਣੀ ਸਾਹਿਬ ਆਉਣ ਲਈ ਕਿਹਾ।

**ਤਸਵੀਰਾਂ ਬਣਵਾਈਆਂ**

*ਸੰਨ 1935* ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਭੈਣੀ ਸਾਹਿਬ ਵਿਚ ਵਰਿਆਮ ਸਿੰਘ ਜੀ ਮੁਸੱਵਰ ਨੇ ਤਸਵੀਰਾਂ ਬਣਾਈਆਂ (1) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਵਾਲੀ ਤਸਵੀਰ (2) ਭਾਈ ਰਾਏ ਸਿੰਘ ਵਾਲੀ ਤਸਵੀਰ (3) ਭਾਈ ਮੀਹਾਂ ਸਿੰਘ ਜੀ ਦਾ ਜੰਗਲਾ ਟੱਪ ਕੇ ਸ੍ਰੀ ਸਤਿਗੁਰੂ ਜੀ ਪਾਸ ਜਾਣ ਵਾਲੀ ਤਸਵੀਰ (4) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕਲਕੱਤੇ ਤੋਂ ਸਮੁੰਦਰੀ ਜਹਾਜ਼ ਤੇ ਸਵਾਰ ਹੋਣ ਵਾਲੀ ਤਸਵੀਰ (5) ਅੰਮ੍ਰਿਤਸਰ ਦੇ ਸ਼ਹੀਦਾਂ ਦੀ ਤਸਵੀਰ (6) ਬਾਰਾਂ ਪਾਤਸ਼ਾਹੀਆਂ ਵਾਲੀ ਤਸਵੀਰ ਆਦਿਕ ਹੋਰ ਤਸਵੀਰਾਂ ਬਣਾਈਆਂ।

—o—

# ਪੰਥ ਰਤਨ ਸੰਤ ਵਰਿਆਮ ਸਿੰਘ 'ਮੁਸਵਰ' ਨਾਲ ਕੁਝ ਪਲ

ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਮੇਰੀ ਕਾਫੀ ਸਮੇਂ ਤੋਂ ਤੀਬਰ ਲੋਚਾ ਸੀ ਕਿ ਮੈਂ ਉਸ ਮਸਤਾਨੜੇ ਮੁਸੱਵਰ ਸੰਤ ਵਰਿਆਮ ਸਿੰਘ ਜੀ ਦੇ ਦਰਸ਼ਨ ਕਰਾਂ ਜਿਹਨਾਂ ਨੇ ਸਾਰੀ ਉਮਰ ਹੀ ਪੰਥ ਦੇ ਲੇਖੇ ਲਗਾ ਦਿਤੀ ਅਤੇ ਨਾਮਧਾਰੀ ਇਤਿਹਾਸ ਨੂੰ ਤਸਵੀਰਾਂ ਰਾਹੀਂ ਉਜਾਗਰ ਕੀਤਾ ਹੈ। ਅਜ 28 ਜਨਵਰੀ 1987 ਈ: ਨੂੰ ਮੇਰੀ ਇਛਾ ਪੂਰੀ ਹੋਈ ਕਿਉਂਕਿ ਇਸ ਵਾਰ ਸਤਿਜੁਗ ਅਖਬਾਰ ਦੇ ਪ੍ਰਬੰਧਕਾਂ ਨੇ ਮੈਨੂੰ ਸਤਿਜੁਗ ਅਖਬਾਰ ਦੇ 'ਬਸੰਤ-ਅੰਕ' ਦੇ ਪ੍ਰਕਾਸ਼ਨ ਹਿਤ ਸ੍ਰੀ ਜੀਵਨ ਨਗਰ ਆਉਣ ਦਾ ਹੁਕਮ ਕੀਤਾ ਤਾਂ ਮੈਂ ਉਥੇ ਪਹੁੰਚਿਆ। ਇਥੇ ਹੀ ਮੈਂ ਸੰਤ ਵਰਿਆਮ ਸਿੰਘ 'ਮੁਸੱਵਰ' ਦੇ ਦਰਸ਼ਨ ਕੀਤੇ ਅਤੇ ਸਤਿਜੁਗ ਅਖਬਾਰ ਦੇ ਸਤਿਕਾਰ ਯੋਗ ਪਾਠਕਾਂ ਲਈ ਜੋ ਮੈਂ ਉਹਨਾਂ ਦੇ ਜੀਵਨ ਬਾਰੇ ਪੁਛ ਗਿਛ ਕੀਤੀ ਹੈ, ਉਹ ਇੰਟਰਵਿਊ ਦੇ ਰੂਪ ਵਿਚ ਹਾਜਰ ਕੀਤੀ ਜਾਂਦੀ ਹੈ।

ਪ੍ਰਸ਼ਨ :- ਸੰਤ ਜੀ! ਆਪ ਜੀ ਆਪਣੇ ਮੁਢਲੇ ਜੀਵਨ ਬਾਰੇ ਕੁਝ ਦਸੋ, ਕਿਵੇਂ ਬੀਤਿਆ ?

ਉਤਰ :- ਮੇਰਾ ਜਨਮ ਸਰਦਾਰ ਲਹਿਣਾ ਸਿੰਘ ਤੇ ਮਾਤਾ ਇੰਦਰ ਕੌਰ ਜੀ ਦੇ ਘਰ ਪਿੰਡ ਮਲੂਵਾਲੀ ਜਿਲਾ ਸਿਆਲਕੋਟ ਵਿਚ ਅੱਜ ਤੋਂ ੮੨ ਸਾਲ ਪਹਿਲਾਂ ਹੋਇਆ। ਅਸੀਂ ਚਾਰ ਭਰਾ ਹਾਂ।

ਪ੍ਰਸ਼ਨ :- ਕੀ ਆਪ ਜੀ ਮੁਢ ਤੋਂ ਨਾਮਧਾਰੀ ਹੋ?

ਉਤਰ :- ਸਾਡਾ ਪਿੰਡ ਮਲੂਵਾਲੀ ਸਾਰਾ ਰਾਮਗੜੀਆਂ ਦਾ ਸੀ। ਚਾਚਾ ਈਸ਼ਰ ਸਿੰਘ ਜੀ ਠੇਕੇਦਾਰ ਪਹਿਲਾਂ ਨਾਮਧਾਰੀ ਸਜੇ ਸਨ। ਅਸੀਂ ਨਾਮਧਾਰੀ ਨਹੀਂ ਸਾਂ। ਫਿਰ ਉਹਨਾਂ ਦੀ ਪ੍ਰੇਰਨਾ ਨਾਲ ਅਸੀਂ ਚਾਰੇ ਭਰਾ ਨਾਮਧਾਰੀ ਸਿੰਘ ਸਜ ਗਏ।

ਪ੍ਰਸ਼ਨ :- ਆਪ ਜੀ ਨੇ ਵਿਦਿਆ ਕਿੰਨੀ ਹਾਸਲ ਕੀਤੀ ?

ਉਤਰ :- ਪੰਜ, ਛੇ ਜਮਾਤਾਂ ਮੈਂ ਪਿੰਡ ਵਿਚ ਪੜੀਆਂ ਤੇ ਫਿਰ ਮੈਂ ਗੁਜਰਾਂਵਾਲੇ ਵਿਚ ਆ ਗਿਆ। ਉਹਨਾਂ ਦਿਨਾਂ ਵਿਚ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਨੇ ਹੋਲੇ ਦਾ ਪੁਰਬ ਛੋਲੇ ਚਬਾਂ ਦੀ ਮਿਲ ਵਿਚ ਕੀਤਾ ਸੀ।

ਪ੍ਰਸ਼ਨ :- ਤੁਸੀਂ ਚਿਤਰਕਾਰੀ ਵਲ ਕਿਵੇਂ ਆਏ ? ਤੁਹਾਨੂੰ ਇਹ ਲਗਨ ਕਿਥੋਂ ਲਗੀ ?

ਉਤਰ :- ਇਸ ਪਾਸੇ ਵਲ ਮੇਰਾ ਝੁਕਾਅ ਕੁਦਰਤੀ ਹੋ ਗਿਆ। ਤਸਵੀਰਾਂ ਬਣਾਉਣ ਦੀ ਕੋਸ਼ਿਸ਼ ਕਰਨੀ, ਮੇਰਾ ਬਚਪਨ ਦਾ ਹੀ ਸ਼ੌਂਕ ਸੀ।

ਪ੍ਰਸ਼ਨ :- ਆਪ ਜੀ ਨੇ ਚਿਤਰਕਾਰੀ ਦੀ ਮੁਢਲੀ ਸਿਖਿਆ ਕਿਥੋਂ ਪ੍ਰਾਪਤ ਕੀਤੀ ? ਅਤੇ ਆਪ ਜੀ ਨੇ ਸਭ ਤੋਂ ਪਹਿਲਾਂ ਕਿਹੜੇ ਮਹਾਂ ਪੁਰਸ਼ਾਂ ਦੀ ਤਸਵੀਰ ਬਣਾਈ ?

ਉਤਰ :- ਮੈਨੂੰ ਮੁਢਲੀ ਚਿਤਰਕਾਰੀ ਦੀ ਸਿਖਿਆ ਸਕੂਲ ਮਾਸਟਰ ਸ੍ਰ. ਕਰਤਾਰ ਸਿੰਘ ਜੀ ਗੁਜਰਾਂਵਾਲੇ ਤੋਂ ਮਿਲੀ ਅਤੇ ਉਹਨਾਂ ਦੀ ਪ੍ਰੇਰਨਾ ਸਦਕਾ ਮੈਂ ਪਹਿਲੀ ਤਸਵੀਰ ਸਤਿਗੁਰੂ ਰਾਮ ਸਿੰਘ ਜੀ ਦੀ

ਬਣਾਈ। ਇਹ ਤਸਵੀਰ ੧੯੨੯ ਤੋਂ ਪਹਿਲਾਂ (ਸਾਲ ਯਾਦ ਨਹੀਂ) ਹੋਲੇ ਦੇ ਸਮਾਗਮ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਿਖਾਈ, ਉਸ ਤੋਂ ਬਾਅਦ ਮੇਰੇ ਭਰਾ ਸ਼ੇਰ ਸਿੰਘ ਜੀ ਐਫ.ਡਬਲਿਊ. ਐਂਡ ਕੰਪਨੀ, ਲਾਹੌਰ ਵਿਚ (ਲਗਭਗ ੧੯੩੨-੩੩ ਈਸਵੀ ਵਿਚ) ਛਡ ਗਏ। ਕੰਪਨੀ ਵਾਲੇ ਮੇਰਾ ਹੱਥ ਬਹੁਤ ਸਾਫ ਹੋਣ ਕਾਰਨ ਪ੍ਰੇਮ ਕਰਦੇ ਸਨ। ੧੯੩੫ ਈ: ਦੇ ਲਗਭਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਸੰਤ ਸ਼ੇਰ ਸਿੰਘ ਜੀ ਮੈਨੂੰ ਸ੍ਰੀ ਭੈਣੀ ਸਾਹਿਬ ਲੈ ਆਏ। ਇਥੇ ਆਕੇ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਮੈਂ ਅਨੇਕਾਂ ਤਸਵੀਰਾਂ ਬਣਾਈਆਂ ਜਿਹਨਾਂ ਵਿਚ ਭਾਈ ਰਾਇ ਸਿੰਘ ਜੀ ਦੀ ਤਸਵੀਰ, ਸਤਿਗੁਰੂ ਜੀ ਦੇ ਪ੍ਰਦੇਸ਼ ਜਾਣ ਵਾਲੀ ਤਸਵੀਰ, ਭਾਈ ਮੀਂਹਾ ਸਿੰਘ ਜੀ ਦਾ ਜੰਗਲਾ ਟਪਕੇ ਸਤਿਗੁਰੂ ਜੀ ਪਾਸ ਜਾਣ ਦੀ ਤਸਵੀਰ ਅਤੇ ਅੰਮ੍ਰਿਤਸਰ ਵਿਚ ਕੂਕਿਆਂ ਨੂੰ ਫਾਂਸੀ ਲਗਾਉਣ ਦੀ ਤਸਵੀਰ ਆਦਿਕ ਵਰਣਨ ਯੋਗ ਹਨ।

ਪ੍ਰਸ਼ਨ :- ਹੋਰ ਭੀ ਕਿਸੇ ਚਿਤਰਕਾਰ ਨੂੰ ਆਪ ਜੀ ਨੇ ਸਿਖਿਆ ਪ੍ਰਾਪਤ ਕਰਨ ਲਈ ਗੁਰੂ ਧਾਰਿਆ ਸੀ?

ਉਤਰ :- ਲਗਭਗ ੧੯੩੩ ਈਸਵੀ ਵਿਚ ਸ੍ਰਦਾਰ ਸੋਭਾ ਸਿੰਘ ਆਰਟਿਸਟ ਤੋਂ ਲਾਹੌਰ ਵਿਖੇ ਸਿਖਿਆ ਪ੍ਰਾਪਤ ਕੀਤੀ ਅਤੇ ਉਹਨਾਂ ਨੂੰ ਚਿਤਰਕਾਰੀ ਲਈ ਗੁਰੂ ਧਾਰਿਆ। ਪਰ ਉਹਨਾਂ ਨਾਲ ਰਲਕੇ ਕੋਈ ਖਾਸ ਕੰਮ ਨਹੀਂ ਕੀਤਾ ਪਰ ਅਸਲ ਗੁਰੂ ਮੇਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ ਜਿਹਨਾਂ ਦੀ ਪ੍ਰੇਰਨਾ ਸਦਕਾ ਮੈਂ ਅਨੇਕਾਂ ਤਸਵੀਰਾਂ ਬਣਾਈਆਂ।

ਪ੍ਰਸ਼ਨ :- ਅਜ ਤਕ ਆਪ ਜੀ ਨੇ ਕਿੰਨੀਆਂ ਕੁ ਤਸਵੀਰਾਂ ਬਣਾਈਆਂ ਹਨ ?

ਉਤਰ :- ਇਸ ਬਾਰੇ ਮੈਨੂੰ ਕੁਝ ਯਾਦ ਨਹੀਂ ਕਿ ਮੈਂ ਕਿੰਨੀਆਂ ਗਿਣਤੀ ਵਿਚ ਤਸਵੀਰਾਂ ਬਣਾਈਆਂ ਹਨ। ਇਹ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਹੀ ਬਣੀਆਂ ਹਨ।

ਪ੍ਰਸ਼ਨ :- ਕੀ ਆਪ ਜੀ ਨੂੰ ਕਦੇ ਨਾਮਧਾਰੀ ਇਤਿਹਾਸ ਚਿਤਰਨ ਸਮੇਂ ਅੰਗਰੇਜ਼ਾਂ ਅਤੇ ਅਕਾਲੀ ਸਿੱਖਾਂ ਦਾ ਵੀ ਵਿਰੋਧ ਸਹਿਣਾ ਪਿਆ ?

ਉਤਰ :- ਮੈਨੂੰ ਇਹਨਾਂ ਦਾ ਜਬਰਦਸਤ ਵਿਰੋਧ ਸਹਿਣਾ ਪਿਆ। ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋਣ ਵਾਲੀ ਤਸਵੀਰ, ਕੂਕਿਆਂ ਦਾ ਤੋਪਾਂ ਨਾਲ ਉਡਾਉਣਾ ਆਦਿਕ ਤਸਵੀਰਾਂ ਸਾਨੂੰ ਕਲਕਤੇ ਜਾਕੇ ਛਪਾਉਣੀਆਂ ਪਈਆਂ ਸਨ ਕਿਉਂਕਿ ਅੰਗਰੇਜ਼ ਤੇ ਅਕਾਲੀਆਂ ਦੇ ਵਿਰੋਧ ਕਾਰਨ ਇਹਨਾਂ ਨੂੰ ਕੋਈ ਛਾਪਣ ਲਈ ਤਿਆਰ ਨਹੀਂ ਸੀ। ਇਸ ਤੋਂ ਬਿਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਸਦਕਾ ਤੇ ਮਾਸਟਰ ਜੋਰਾ ਸਿੰਘ ਦੇ ਆਖਣ ਤੇ ਬਾਰਾਂ ਪਾਤਸ਼ਾਹੀਆਂ ਵਾਲੀ ਤਸਵੀਰ ਕੈਲੰਡਰ ਸਮੇਤ ਤਿਆਰ ਕੀਤੀ ਤੇ ਉਹ ਵੀ ਕਲਕਤੇ ਵਿਚ ਛਪੀ ਸੀ। ਉਪ੍ਰੋਕਤ ਤਸਵੀਰ ਤੋਂ ਬਿਨਾਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਤਸਵੀਰਾਂ "ਬਸੰਤ ਅੰਕ" ਵਿਚ ਲਗਾ ਦਿਤੀਆਂ। ਇਹ ਅੰਕ ਹਿੰਦੋਸਤਾਨ ਵਿਚ ਘਰ ਘਰ ਵਿਖੇ ਪਹੁੰਚ ਗਿਆ ਤਾਂ ਅੰਗਰੇਜ਼ਾਂ ਨੂੰ ਅਕਾਲੀਆਂ ਨੇ ਭੜਕਾ ਦਿਤਾ ਕਿ ਤੁਹਾਡੇ ਰਾਜ ਵਿਚ ਤੁਹਾਡੇ ਖਿਲਾਫ ਕੂਕਿਆਂ ਨੇ ਤਸਵੀਰਾਂ ਕੱਢ ਦਿਤੀਆਂ ਹਨ। ਫਿਰ ਇਸਦੇ ਨਤੀਜੇ ਵਜੋਂ ਸ੍ਰਕਾਰ ਨੇ ਸਾਡੇ ਵਾਰੰਟ ਕੱਢ ਦਿਤੇ। ਫੜੋ ਫੜੀ ਸ਼ੁਰੂ ਹੋ ਗਈ, ਪ੍ਰੈਸ ਜਬਤ ਹੋ ਗਿਆ। ਮੈਨੂੰ ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗ੍ਰਿਫਤਾਰੀ ਤੋਂ ਬਚਾਉਣ ਲਈ ਕਲਕਤੇ ਭੇਜ ਦਿਤਾ। ਸੰਤ ਇੰਦਰ ਸਿੰਘ ਜੀ ਚਕਰਵਰਤੀ ਨੂੰ ਵੀ ਲਾਂਭੇ ਕਰ ਦਿਤਾ।

ਬਾਰਾਂ ਪਾਤਸ਼ਾਹੀਆਂ ਵਾਲੀ ਤਸਵੀਰ ਤੇ ਅਕਾਲੀਆਂ ਨੇ ਬਹੁਤ ਇਤਰਾਜ ਕੀਤਾ ਕਿ ਅਸੀਂ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਗਿਆਰ੍ਹਵੀਂ ਅਤੇ ਬਾਹਰਵੀਂ ਪਾਤਸ਼ਾਹੀ ਨਹੀਂ ਲਗਣ ਦੇਣੀ ਪਰ ਹੌਲੀ ੨ ਇਹ ਵਿਰੋਧ ਠੰਢਾ ਪੈ ਗਿਆ, ਅਗਲੇ ਸਾਲ ਸਤਿਗੁਰੂ ਜੀ ਨੇ ਇਹ ਤਸਵੀਰ ਕੈਲੰਡਰ ਦੇ ਰੂਪ ਵਿਚ ਛਪਵਾਕੇ ਸਾਰੇ ਹਿੰਦੋਸਤਾਨ ਵਿਚ ਥਾਂ ਥਾਂ ਭੇਜ ਦਿਤੀ ਜੋ ਸਾਰੇ ਸੁਕਾਰੀ ਤੇ ਗ਼ੈਰ ਸੁਕਾਰੀ ਦਫਤਰਾਂ ਅਤੇ ਹੋਰ ਪਿੰਡਾਂ ਤੇ ਸ਼ਹਿਰਾਂ ਵਿਚ ਸੁਭਾਇਮਾਨ ਹੋਈ।

ਪ੍ਰਸ਼ਨ :- ਇਕ ਤਸਵੀਰ ੧੮ ਫਰਵਰੀ ੧੯੨੮ ਈਸਵੀ ਨੂੰ ਸੁਕਾਰ ਵਲੋਂ ਜ਼ਬਤ ਹੋ ਗਈ ਸੀ, ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਦੇਂਦਿਆਂ ਦਿਖਾਇਆ ਗਿਆ ਹੈ। ਕੀ ਇਹ ਤਸਵੀਰ ਆਪ ਜੀ ਨੇ ਬਣਾਈ ਸੀ ?

ਉਤਰ :- ਇਹ ਤਸਵੀਰ ਐਫ.ਡਬਲਯੂ ਪ੍ਰੈਸ ਰਾਮ ਗਲੀ ਲਾਹੌਰ ਵਿਚ ਛਪੀ ਸੀ ਜਿਸਨੂੰ ਸਿਆਮ ਬੈਂਕੋਕ ਦੇ ਨਾਮਧਾਰੀਆਂ ਸਿੱਖਾਂ ਨੇ ਛਪਵਾਇਆ ਸੀ। ਇਹ ਤਸਵੀਰ ਮੇਰੇ ਵਲੋਂ ਨਹੀਂ ਚਿਤਰੀ ਗਈ। ਇਹ ਕਿਸੇ ਹੋਰ ਚਿਤਰਕਾਰ ਵਲੋਂ ਬਣਾਈ ਗਈ ਸੀ।

ਪ੍ਰਸ਼ਨ :- ਕੋਈ ਐਸੀ ਜੀਵਨ ਦੀ ਘਟਨਾ ਸੁਣਾਓ ਜੋ ਅਜੇ ਤਕ ਵੀ ਆਪ ਜੀ ਨੂੰ ਭੁਲੀ ਨਾ ਹੋਵੇ ?

ਉਤਰ : (ਵਿਰਾਗ ਦੀ ਅਵਸਥਾ ਵਿਚ ਰੋਂਦਿਆਂ ਹੋਇਆਂ) ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ ਮੈਨੂੰ ਬਚਪਨ ਤੋਂ ਹੀ ਰਿਹਾ ਹੈ। ਬਚਪਨ ਵਿਚ ਜਦੋਂ ਅਜੇ ਮੈਂ ਸਕੂਲ ਵਿਚ ਪੜ੍ਹਦਾ ਸਾਂ ਤੇ ਸੰਤ ਖਜਾਨ ਸਿੰਘ ਦੇ ਚਾਚਾ ਸੁਰਗਵਾਸੀ ਸੰਤ ਮਿਲਖਾ ਸਿੰਘ ਜੀ ਤੋਂ ਭਜਨ ਲਿਆ ਤਾਂ ਉਸ ਦਿਨ ਮੈਂ ਭਜਨ ਕਰਦਿਆਂ ਪਿੰਡ ਵਿਚ ਬੋਹੜ ਦੇ ਆਸਰੇ ਸਿਰ ਟਿਕਾਕੇ ਸੌਂ ਗਿਆ ਤਾਂ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਖ ਦਰਸ਼ਨ ਹੋਏ ਤੇ ਮੈਨੂੰ ਉਹਨਾਂ ਹਲੂਣਕੇ ਜਗਾ ਦਿਤਾ ਅਤੇ ਆਪ ਅਲੋਪ ਹੋ ਗਏ ਹਾਲਾਂ ਕਿ ਮੈਂ ਅਜੇ ਤਕ ਉਹਨਾਂ ਦੇ ਦਰਸ਼ਨ ਨਹੀਂ ਸੀ ਕੀਤੇ। ਬੰਦਗੀ ਵਲ ਮੇਰੀ ਰੁਚੀ ਬਚਪਨ ਤੋਂ ਹੀ ਸੀ ਅਤੇ ਬਚਪਨ ਵਿਚ ਹੀ ਵੈਰਾਗ ਉਠਣ ਲਗ ਪਿਆ ਅਤੇ ਬਚਪਨ ਵਿਚ ਹੀ ਮੈਂ ਪਿੰਡ ਤੋਂ ਬਾਹਰ ਇਕ ਮੀਲ ਦੇ ਫਾਸਲੇ ਤੇ ਪੰਜ ਕਿਕਰਾਂ ਦੀ ਝੰਗੀ ਹੇਠ ਬੈਠੇ ਰਹਿਣਾ ਤੇ ਜਾਪ ਕਰਨਾ ਹਾਲਾਂਕਿ ਉਸ ਸਮੇਂ ਮੈਂ ਭਜਨ ਨਹੀਂ ਸੀ ਲਿਆ। ਵੈਰਾਗ ਵਾਲੀ ਹਾਲਤ ਅਜੇ ਤਕ ਉਸੇ ਤਰ੍ਹਾਂ ਹੀ ਹੈ।

੧੯੪੭ ਦੇ ਬਟਵਾਰੇ ਤੋਂ ਬਾਅਦ ਮੈਂ ਮਹਿਤਾ ਹਾਫਟੋਨ ਕੰਪਨੀ ਦਿਲੀ ਵਿਖੇ ਕੰਮ ਕਰਨਾ ਸ਼ੁਰੂ ਕੀਤਾ। ਇਸੇ ਸਮੇਂ ਮੇਰੀ ਬਿਰਤੀ ਬੰਦਗੀ ਵਲ ਬਹੁਤ ਜ਼ਿਆਦਾ ਚੜ੍ਹ ਗਈ ਅਤੇ ਸੌਣਾ ਤੇ ਬੋਲਣਾ ਚਲਣਾ ਬਹੁਤ ਹੀ ਘੱਟ ਗਿਆ। ਮੈਂ ਸ਼ਿਲੇ ਸ਼ੁਰੂ ਕਰ ਦਿਤੇ ਜਿਹਨਾਂ ਦੀ ਗਿਣਤੀ ਪੰਜ ਹੈ। ਅਸੀਂ ਦਿਲੀ ਸਬਜੀ ਮੰਡੀ ਦੇ ਨੇੜੇ ਘੰਟਾ ਘਰ ਦੇ ਕੋਲ ਹੀ ਰਹਿੰਦੇ ਸਾਂ। ਮੈਂ ਰਾਤ ਬਾਰਾਂ ਕੁ ਵਜੇ ਉਠਕੇ ਜੰਗਲ ਬੀਆਬਾਨ ਲੰਘਕੇ ਦਰਿਆ ਜਮਨਾ ਤੇ ਮੁਰਦਾ ਘਾਟ ਜਾਣਾ ਤੇ ਫਿਰ ਦਰਿਆ ਵਿਚ ਗਲ ਗਲ ਪਾਣੀ ਵਿਚ ਖੜੇ ਹੋ ਕੇ ਜਾਪ ਕਰਨਾ ਤੇ ਰਸਤੇ ਵਿਚ ਜਾਂਦਿਆਂ ਬਰਫਖਾਨੇ ਦੇ ਕੋਲ ਨਾਮਧਾਰੀਆਂ ਦੇ ਖੋਖਿਆਂ ਕੋਲੋਂ ਲੰਘਣਾ ਤਾਂ ਬਾਪੂ ਈਸ਼ਰ ਸਿੰਘ ਦਰਜੀ ਗੁਜਰਾਂਵਾਲਾ, ਪਿਸ਼ਾਬ ਕਰਨ ਉਠਦਾ ਸੀ, ਉਹਨਾਂ ਮੈਨੂੰ ਆਉਂਦੇ ਵੇਖਕੇ ਵਿਰਾਗ ਕਰਨਾ ਤੇ ਰੋਂਦਿਆਂ ਹੋਇਆਂ ਜਫੀ ਵਿਚ ਲੈ ਲੈਣਾ ਤੇ ਆਖਣਾ, "ਤੂੰ ਕੋਈ ਧਰੂ ਭਗਤ ਨਾਲੋਂ ਘਟ ਨਹੀਂ ਹੈ।'

ਘਰ ਵਿਚ ਭਰਾ ਲਾਲ ਸਿੰਘ ਜੀ ਆਰੇ ਵਾਲੇ ਗੁਜਰਾਂਵਾਲੇ, ਉਹਨਾਂ ਦੇ ਘਰੋਂ ਭਾਬੀ ਮਾਨ ਕੌਰ ਤੇ ਮੇਰੀ ਸਿਖਣੀ ਤੇਜ ਕੌਰ ਹੱਕੇ ਬੱਕੇ ਹੋ ਜਾਣਾ ਕਿ ਇਹ ਕਿਹੜਾ ਵਕਤ ਹੁੰਦਾ ਹੈ ਕਿ ਤੂੰ ਰਾਤ ਦੇ ਇਕ ਵਜੇ ਦਰਿਆ ਵਿਚ ਖੜੋਂਦਾ ਹੈਂ। ਇਕ ਦਿਨ ਮੈਨੂੰ ਪੁਲਸ ਵਾਲਿਆਂ ਨੇ, ਜਦੋਂ ਮੈਂ ਜੰਗਲ ਬੀਆਬਾਨ ਟਪਕੇ ਅਗੇ ਗਿਆ ਤਾਂ ਸੀਟੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਅਤੇ ਮੈਨੂੰ ਰੋਕ ਕੇ ਪੁਛਣ ਲਗੇ ਕਿ ਆਪ ਕਹਾਂ ਜਾ ਰਹੇ ਹੋ ? ਉਸ ਦਿਨ ਅਜੇ ਮਹਾਤਮਾ ਗਾਂਧੀ ਨੂੰ ਸ਼ਹੀਦ ਹੋਇਆਂ 13 ਦਿਨ ਹੀ ਹੋਏ ਸਨ ਅਤੇ ਇਸ ਲਈ ਸੁਕਾਰ ਵਲੋਂ ਬਹੁਤ ਸਖਤ ਪਹਿਰੇ ਸਨ ਤਾਂ ਕਿ ਕਿਤੇ ਕੋਈ ਸੰਪਰਦਾਇਕ ਫਸਾਦ ਨਾ ਹੋ ਜਾਣ। ਜਦੋਂ ਮੈਂ ਉਹਨਾਂ ਨੂੰ ਆਪਣੇ ਸ਼ਿਲੇ ਕਰਨ ਦੀ ਅਵਸਥਾ ਦਸੀ ਤਾਂ ਉਹਨਾਂ ਨੇ ਇਕ ਬੰਦਾ ਮੇਰੇ ਪਿਛੇ ਘਲ ਦਿਤਾ ਜੋ ਕੁਝ ਸਮਾਂ ਦੇਖਦਾ ਰਿਹਾ ਕਿ ਮੈਂ ਕਿਤੇ ਆਤਮ ਘਾਤ ਤੇ ਨਹੀਂ ਕਰ ਰਿਹਾ। ਜਦੋਂ ਮੈਂ ਪਾਣੀ ਵਿਚ ਖੜਾ ਹੋ ਕੇ ਜਾਪ ਕਰਨ ਲਗ ਪਿਆ ਤਾਂ ਉਹ ਵਾਪਸ ਪਰਤ ਗਿਆ। ਇਸ ਤਰ੍ਹਾਂ ਤਿੰਨ ਚਾਲੀਹੇ ਚਾਲੀ, ਚਾਲੀ ਦਿਨ ਦੇ ਲੰਘੇ ਤਾਂ ਇਕ ਦਿਨ ਦਰਿਆ ਵਿਚ ਮੇਰੇ ਦੁਆਲੇ ਇਕ ਮਗਰ ਮੱਛਾਂ ਦੇ ਗਰੁਪ ਨੇ ਘੇਰਾ ਪਾ ਲਿਆ। ਜਦੋਂ ਉਹ ਸਾਹ ਲੈਣ ਤਾਂ ਮੈਂ ਸਾਰਾ ਭਿਜ ਜਾਇਆ ਕਰਾਂ ਪਰ ਮੈਂ ਡੋਲਿਆ ਨਹੀਂ। ਮੈਂ ਆਖਿਆ ਕਿ ਜੇ ਇਹ ਮੈਨੂੰ ਖਾ ਵੀ ਲੈਣਗੇ ਤਾਂ ਮੇਰੀ ਬੋਟੀ ਬੋਟੀ ਹੀ ਇਹਨਾਂ ਨੂੰ ਆਵੇਗੀ। ਮਹਾਤਮਾ ਗਾਂਧੀ ਜੀ ਨੂੰ ਤਾਂ ਸ਼ਹੀਦ ਲਿਖ ਲੈਣਗੇ ਪਰ ਮੇਰਾ ਤਾਂ ਕਿਸੇ ਨੂੰ ਪਤਾ ਵੀ ਨਹੀਂ ਲਗਣਾ। ਇਨ੍ਹਾਂ ਵੇਲਿਆਂ ਦੇ ਦੌਰਾਨ ਮੈਂ ਸਿਧਾ ਬਰਫਖਾਨੇ ਤੋਂ ਲੰਘਕੇ ਪਹਾੜ ਗੰਜ ਸ੍ਰਦਾਰ ਸੁਚਾ ਸਿੰਘ ਦੇ ਘਰ ਐਤਵਾਰ ਵਾਲੇ ਦਿਨ ਪਹੁੰਚਦਾ ਹੁੰਦਾ ਤਾਂ ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭਰਪੂਰ ਦੀਵਾਨ ਸਜਿਆ ਹੋਇਆ ਹੁੰਦਾ ਸੀ। ਉਥੇ ਵੈਰਾਗ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਬਦ ਪੜ੍ਹਦੇ ਸਨ,

"ਰੰਗ ਪੀਲੇ ਹੋ ਗਏ ਨੇ, ਰਾਮ ਵਿਯੋਗੀਆਂ ਦੇ.....।" ਮੇਰੇ ਕੰਨਾਂ ਵਿਚ ਜਿਥੋਂ ਆਵਾਜ ਪੈ ਜਾਵੇ, ਮੈਂ ਲੇਟਦਾ, ਡਿਗਦਾ, ਢਹਿੰਦਾ, ਦੀਵਾਨ ਵਿਚ ਪਹੁੰਚਦਾ ਤਾਂ ਸਾਰੀ ਸੰਗਤ ਨੇ ਵੈਰਾਗੀ ਹੋ ਜਾਣਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਵੈਰਾਗ ਦਸ਼ਾ ਵਿਚ ਹੀ ਸ਼ਬਦ ਉਚਾਰਣਾ ਤਾਂ ਕਈ ਵਾਰ ਉਹਨਾਂ ਦੀ ਦਸਤਾਰ ਦੇ ਪੇਚ ਵੀ ਡਿਗ ਪੈਣੇ। ਜੇ ਵਿਆਹ ਹੁੰਦੇ ਹੋਣ ਤੇ ਹਵਨ ਹੋਣੇ ਤਾਂ ਕਿੰਨਾਂ ਕਿੰਨਾਂ ਚਿਰ ਮੈਂ ਹਵਨ ਤੇ ਪਿਆ ਰਹਿਣਾ ਪਰ ਆਂਚ ਨਾ ਲਗਣੀ। ਉਥੋਂ ਉਠਕੇ ਸੰਤ ਤਾਰਾ ਸਿੰਘ ਘੜੀ ਸਾਜ ਮੰਡੀ ਵਾਲਿਆਂ ਦੇ ਜੁਆਈ ਆਗਿਆ ਸਿੰਘ ਦੇ ਘਰ ਕਪੜੇ ਧੋਣੇ ਤੇ ਹੋਟਲ ਤੋਂ ਰੋਟੀ ਖਾ ਲੈਣੀ। ਉਹਨਾਂ ਦਿਨਾਂ ਵਿਚ ਮੈਂ ਮਹਿਤਾ ਸ਼ਿਵਨਾਥ ਦੀ ਕੰਪਨੀ ਮਹਿਤਾ ਹਾਫ ਟੋਨ ਕੰਪਨੀ ਵਿਚ ਬੈਂਕ ਦੇ ਚੈਕ ਚਿਤਰਨ ਦਾ ਕੰਮ ਵੀ ਕਰਦਾ ਸਾਂ, ਜੋ ਨੋਟਾਂ ਵਰਗੇ ਸਨ ਪਰ ਸਾਰਾ ਦਿਨ ਵੈਰਾਗ ਵਾਲੀ ਅਵਸਥਾ ਬਣੀ ਰਹਿੰਦੀ ਤੇ ਅੱਖਾਂ 'ਚੋਂ ਅਥਰੂ ਵਗਦੇ ਰਹਿੰਦੇ। ਮਹਿਤਾ ਜੀ ਮੇਰੇ ਨੇੜੇ ਨਾ ਆਉਂਦੇ ਕਿਉਂਕਿ ਕਰਤਾਰ ਸਿੰਘ ਸੋਖੀ ਤੇ ਸ੍ਰਦਾਰ ਸੁਚਾ ਸਿੰਘ ਜੀ ਨੇ ਮੇਰੀ ਅਵਸਥਾ ਤੋਂ ਉਹਨਾਂ ਨੂੰ ਜਾਣੂ ਕਰਵਾ ਦਿਤਾ ਸੀ। ਉਹ ਸ਼ਾਮ ਨੂੰ ਹੀ ਮੇਰੇ ਪਾਸ ਆਉਂਦੇ। ਕੰਮ ਤਾਂ ਮੈਂ ਸਾਰਾ ਦਿਨ ਹੀ ਨਹੀਂ ਸਾਂ ਕਰਦਾ ਅਤੇ ਬੋਰਡ ਖਾਲੀ ਹੀ ਰਹਿੰਦਾ ਪਰ ਉਸਨੇ ਸ਼ਾਮ ਨੂੰ ਦੇਖਕੇ ਕਹਿਣਾ ਕਿ ਆਹ ਹਾ...... ਹਾ, ਅਜ ਤਾਂ ਸੰਤ ਜੀ ਕੰਮ ਬਹੁਤ ਸੋਹਣਾ ਹੋ ਗਿਆ ਹੈ। ਕੰਮ ਤਾਂ ਮੈਂ ਨਹੀਂ ਸਾਂ ਕਰਦਾ ਸਤਿਗੁਰੂ ਰਾਮ ਸਿੰਘ ਜੀ ਹੀ ਕਰ ਜਾਇਆ ਕਰਦੇ ਸਨ।

ਵੀ ਇਕ ਪ੍ਰਸਿਧ ਪੰਥਕ ਹਸਤੀ ਹਨ। ਉਹਨਾਂ ਕੋਲ ਰਹਿਕੇ ਵੀ ਮੈਂ ਅਨੇਕਾਂ ਤਸਵੀਰਾਂ ਤਿਆਰ ਕੀਤੀਆਂ। ਪਿਛਲੇ ਸਾਲ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਲਾ ਮਹੱਲਾ ਦਿਲੀ ਦੇ ਸਮਾਗਮ ਤੇ "ਪੰਥ ਰਤਨ" ਦੇ ਮਾਣ ਨਾਲ ਨਿਵਾਜਿਆ ਹੈ। ਅਜ ਕਲ ਮੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਨਵੀਂ ਤਸਵੀਰ ਬਣਾਈ ਹੈ ਜੋ ਅਜੇ ਨਹੀਂ ਛਪੀ। ਅਗਲੀ ਵਾਰ ਸਤਿਜੁਗ ਦੇ "ਬਸੰਤ ਅੰਕ" ਵਿਚ ਛਪੇਗੀ।

ਪ੍ਰਸ਼ਨ :- ਆਪ ਜੀ ਆਪਣੇ ਪ੍ਰਵਾਰ ਬਾਰੇ ਵੀ ਕੁਝ ਦਸਣ ਦੀ ਕ੍ਰਿਪਾ ਕਰੋ ਜੀ।

ਉਤਰ :- ਮੇਰਾ ਲੜਕਾ ਕੋਈ ਨਹੀਂ ਹੈ। ਇਕ ਲੜਕੀ ਬੀਬੀ ਗੁਰਸ਼ਰਨ ਕੌਰ ਜੀ ਹਨ ਜੋ ਕਾਨ੍ਹਪੁਰ ਵਿਖੇ ਵਿਆਹੇ ਹੋਏ ਹਨ। ਉਹਨਾਂ ਦੇ ਪੰਜ ਬਚੇ ਹਨ। ਉਹਨਾਂ ਦਾ ਇਕ ਬੱਚਾ ਅਰਥਾਤ ਦੋਹਤਰਾ ਅਤੇ ਦੋਹਤ-ਨੂੰਹ ਇਥੇ ਸਾਡੇ ਕੋਲ ਸਾਡੀ ਸੇਵਾ ਕਰ ਰਹੇ ਹਨ।

ਪ੍ਰਸ਼ਨ :- ਆਪ ਜੀ ਨੂੰ ਚਿਤਰਕਾਰੀ ਤੋਂ ਬਿਨਾਂ ਹੋਰ ਵੀ ਕੋਈ ਸ਼ੌਂਕ ਹੈ ?

ਉਤਰ :- ਮੈਂ ਆਪਣੀ ਸਵੈ ਜੀਵਨੀ ਦੇ ਕੁਝ ਅੰਸ਼ ਵੀ ਲਿਖੇ ਹਨ ਜੋ ਛੇਤੀ ਹੀ ਸਤਿਜੁਗ ਅਖਬਾਰ ਵਿਚ ਪ੍ਰਕਾਸ਼ਤ ਹੋਣਗੇ ਜਿਨ੍ਹਾਂ ਦਾ ਮੁਲਾਂਕਣ ਸ: ਅਨੂਪ ਸਿੰਘ ਜੀ ਐਸ.ਪੀ. ਨੇ ਬੜੀ ਅਛੀ ਤਰਾਂ ਕੀਤਾ ਹੈ। ਅੱਛਾ ਸੰਤ ਜੀਓ ਮੈਂ ਆਪ ਜੀ ਦਾ ਅਤਿ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਆਪਣੇ ਕੀਮਤੀ ਸਮੇਂ 'ਚੋਂ ਇਨਾਂ ਕੁ ਸਮਾਂ ਦਿਤਾ ਹੈ ਅਤੇ ਮੈਂ ਆਪ ਜੀ ਦੇ ਜੀਵਨ ਬਾਰੇ ਜਾਣਕਾਰੀ ਹਾਸਲ ਕੀਤੀ ਹੈ।

*— ਸਤਿਜੁਗ ਦੇ ਬਸੰਤ ਅੰਕ ਦੇ 12 ਫਰਵਰੀ 1987 ਵਿਚੋਂ ਧੰਨਵਾਦ ਸਹਿਤ —*

—o—

## ਪੰਥ ਰਤਨ ਸੰਤ ਵਰਿਆਮ ਸਿੰਘ ਮੁਸਵਰ ਗੁਰਪੁਰੀ ਸਿਧਾਰ ਗਏ

ਨਾਮਧਾਰੀ ਪੰਥ ਦੇ ਮਹਾਨ ਚਿਤ੍ਰਕਾਰ ਤੇ ਮਸਤਾਨਿਆਂ ਦੇ ਸੁਦਾਰ ਪੰਥ ਰਤਨ ਸੰਤ ਵਰਿਆਮ ਸਿੰਘ ਜੀ ਮੁਸਵਰ 26 ਜੇਠ 2044 ਸ਼ਾਮ ਦੇ 8 ਵਜੇ ਆਪਣੇ ਘਰ ਸ੍ਰੀ ਜੀਵਨ ਨਗਰ ਤਕਰੀਬਨ 82 ਸਾਲ ਦੀ ਅਵਸਥਾ ਵਿਚ ਗੁਰਪੁਰੀ ਸਿਧਾਰ ਗਏ। ਜਦੋਂ ਕਿ ਇਕ ਦਿਨ ਪਹਿਲਾਂ 25 ਜੇਠ ਨੂੰ 11 ਵਜੇ ਸਵੇਰੇ ਇਹਨਾਂ ਦੀ ਧਰਮ ਪਤਨੀ ਬੀਬੀ ਤੇਜ ਕੌਰ ਜੋ ਕਾਫੀ ਸਮੇਂ ਤੋਂ ਬੀਮਾਰ ਸਨ, ਚਲਾਣਾ ਕਰ ਗਈ ਸੀ। ਇਸ ਤਰ੍ਹਾਂ ਇਸ ਗੁਰੂ ਘਰ ਦੇ ਸੇਵਕ ਅਤੇ ਪਤਨੀ ਦੇ ਚਲਾਣੇ ਦਾ ਕੇਵਲ 32-33 ਘੰਟਿਆਂ ਦਾ ਹੀ ਫਰਕ ਪਿਆ ਹੈ। ਸਚੇ ਪਾਤਸ਼ਾਹ ਇਸ ਵਡਭਾਗੀ ਜੋੜੀ ਨੂੰ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪ੍ਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਸੰਪਾਦਕ - ਸਤਿਜੁਗ

*— ਸਤਿਜੁਗ ਅਖਬਾਰ ਦੀ 28 ਜੇਠ ਸੰਮਤ 2044 (11 ਜੂਨ 1987 ਈ:) ਦੀ ਖਬਰ —*

# ਪੰਥ ਰਤਨ ਸੰਤ ਵਰਿਆਮ ਸਿੰਘ ਮੁਸੱਵਰ ਨਮਿਤ ਮੇਲਾ

ਪੰਥ ਰਤਨ ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ (ਜੋ 26 ਜੇਠ ਸੰਮਤ 2044 ਨੂੰ ਗੁਰਪੁਰੀ ਸਿਧਾਰ ਗਏ ਸਨ) ਨਮਿਤ ਸ੍ਰੀ ਜੀਵਨ ਨਗਰ ਵਿਖੇ 2 ਹਾੜ ਨੂੰ (ਸੰਤਾਂ ਦੀ ਸੁਪਤ੍ਰੀ ਬੀਬੀ ਗੁਰਸ਼ਰਨ ਕੌਰ ਤੇ ਸ੍ਰੀ ਜੀਵਨ ਨਗਰ ਰਹਿੰਦੇ ਬੀਬੀ ਦੇ ਸੁਪੁਤ੍ਰ ਸ੍ਰੀ ਅਮੋਲਕ ਸਿੰਘ ਵਲੋਂ) ਮੇਲਾ ਕੀਤਾ ਗਿਆ। ਮੇਲੇ ਦਾ ਪ੍ਰਬੰਧ ਸ੍ਰੀ ਠਾਕੁਰ ਦਲੀਪ ਸਿੰਘ ਜੀ ਦੀ ਆਗਿਆ ਅਨੁਸਾਰ ਸੀ। ਜਿਸ ਵਿਚ ਪਹਿਲਾਂ ਜ. ਗੁਰਬਚਨ ਸਿੰਘ ਸੰਤ ਨਗਰ ਤੇ ਉਪ੍ਰੰਤ ਸ. ਨਿਰੰਜਨ ਸਿੰਘ ਜੀ ਕਕੜਾਂ ਵਾਲਿਆਂ ਨੇ ਕਰਮਵਾਰ ਦੀਵਾਨ ਲਾਏ। ਫਿਰ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਸਾਧ ਸੰਗਤ ਨੇ 1 ਘੰਟਾ ਨਾਮ ਸਿਮਰਨ ਕੀਤਾ ਅਤੇ ਏਸੇ ਦੌਰਾਨ ਦੋ ਸਾਧਾਰਨ ਪਾਠਾਂ (ਇਕ ਪਾਠ ਦਾ ਭੋਗ ਮੁਸਵਰ ਜੀ ਦੀ ਧਰਮ ਪਤਨੀ ਤੇਜ ਕੌਰ ਅਰ ਇਕ ਪਾਠ ਸ੍ਰੀ ਮੁਸਵਰ ਜੀ ਨਮਿਤ) ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਬੜੇ ਭਾਵ ਪੂਰਤ ਸ਼ਬਦਾਂ ਵਿਚ ਸ੍ਰੀ ਮੁਸੱਵਰ ਜੀ ਦੀ ਸਾਰੀ ਉਮਰ ਗੁਰੂ ਘਰ ਦੀ ਕੀਤੀ ਸੇਵਾ ਬਾਬਤ ਫੁਰਮਾਉਂਦਿਆਂ ਸਭ ਸਾਧ ਸੰਗਤ ਨੂੰ ਇਸ ਤਰ੍ਹਾਂ ਸੇਵਾ ਕਰਨ ਅਤੇ ਸਭ ਮਾਈ ਭਾਈ ਨੂੰ ਅੰਮ੍ਰਿਤ ਵੇਲੇ ਇਸ਼ਨਾਨ 1 ਘੰਟਾ ਨਾਮ ਸਿਮਰਨ ਪ੍ਰਤੀ ਪ੍ਰਵਾਰ ਇਕ ਸਾਧਾਰਨ ਪਾਠ ਪ੍ਰਤੀ ਮਹੀਨਾ ਕਰਨ ਦਾ ਉਪਦੇਸ਼ ਦੇ ਕੇ ਮੇਲੇ ਦੀ ਸਮਾਪਤੀ ਕੀਤੀ। ਇਸ ਮੇਲੇ ਸਮੇਂ ਨਗਰ ਨਿਵਾਸੀ ਤੇ ਇਲਾਕੇ ਦੀ ਸੰਗਤ ਤੋਂ ਇਲਾਵਾ ਕਾਨ੍ਹਪੁਰ, ਦਿੱਲੀ, ਸਰਸਾ ਆਦਿ ਥਾਵਾਂ ਤੋਂ ਬਹੁਤ ਮਾਈ ਭਾਈ ਆਏ।

ਉਪਰੰਤ ਪ੍ਰਵਾਰ ਵਲੋਂ ਕਰਵਾਇਆ ਗਿਆ ਕੜਾਹ ਪ੍ਰਸਾਦ ਤੇ ਲੰਗਰ ਕੋਠੀ ਵਿਚ ਅਤੁਟ ਵਰਤਾਇਆ ਗਿਆ। ਸ੍ਰੀ ਅਮੋਲਕ ਸਿੰਘ ਨੇ ਇਸ ਸਮੇਂ ਲੰਗਰ ਸ੍ਰੀ ਜੀਵਨ ਨਗਰ ਤੇ ਸਤਿਜੁਗ ਨੂੰ ਸਹਾਇਤਾ ਵੀ ਦਿਤੀ। ਯਾਦ ਰਹੇ ਕਿ ਮੁਸਵਰ ਜੀ ਦੀ ਧਰਮ ਪਤਨੀ (ਬੀਬੀ ਤੇਜ ਕੌਰ) ਇਨ੍ਹਾਂ ਤੋਂ ਇਕ ਦਿਨ ਪਹਿਲਾਂ 25 ਜੇਠ ਨੂੰ ਚੜ੍ਹਾਈ ਕਰ ਗਈ ਸੀ ਤੇ ਮੁਸਵਰ ਜੀ ਨੇ ਸ੍ਰੀ ਠਾਕੁਰ ਜੀ ਅਨੁਸਾਰ ਉਨ੍ਹਾਂ ਨਮਿਤ ਪਾਠ ਦਾ ਭੋਗ 2 ਹਾੜ 2044 ਨੂੰ ਪਾਉਣ ਦਾ ਪ੍ਰੋਗਰਾਮ ਬਣਾਇਆ ਸੀ ਪਰ ਉਸ ਹੀ ਦਿਨ ਸ਼ਾਮ ਨੂੰ ਆਪ ਚਲਾਣਾ ਕਰ ਗਏ। ਇਸ ਵਾਸਤੇ 2 ਹਾੜ ਨੂੰ ਦੋਹਾਂ (ਪਤੀ-ਪਤਨੀ) ਦੇ ਭੋਗ ਪਾਏ ਗਏ। ਸਤਿਗੁਰੂ ਸਚੇ ਪਾਤਸ਼ਾਹ ਇਸ ਵਡਭਾਗੀ ਜੋੜੀ ਦੀ ਜੀਵਾਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਤੇ ਪ੍ਰਵਾਰ ਨੂੰ ਸਿਦਕ ਭਰੋਸੇ ਤੇ ਸੇਵਾ ਦੀ ਦਾਤ ਬਖਸ਼ਣ।

*— ਸਤਿਜੁਗ 11 ਹਾੜ 2044 (25 ਜੂਨ 1987) ਦੇ ਅੰਕ ਵਿਚੋਂ —*

# ਮੁਸੱਵਰ ਜੀ ਦੀਆਂ ਲਿਖਤਾਂ ਦੀ ਪ੍ਰਸ਼ੰਸਾ

ਸ੍ਰ. ਅਨੂਪ ਸਿੰਘ ਐਸ.ਪੀ. ਸ੍ਰੀ ਜੀਵਨ ਨਗਰ

ਸਾਇੰਸਦਾਨ ਦਸਦੇ ਨੇ ਕਿ ਕਿਸੇ ਥਾਂ ਤੋਂ ਕਾਸਮਕ ਰੇਜ਼ (ਸੁਆਂਅ) ਔਂਦੀਆਂ ਹੈਨ (ਜਿਨ੍ਹਾਂ ਦੇ ਮੰਬੇ ਦਾ ਪਤਾ ਨਹੀਂ) ਜੋ ਸੂਰਜ ਚੰਦ ਧਰਤੀ ਅਕਾਸ਼ ਪਾਤਾਲ ਨੂੰ ਤਾਕਤ ਦੇਂਦੀਆਂ ਤੇ ਜਿਨ੍ਹਾਂ ਦੀ ਪਹੁੰਚ ਹਰ ਥਾਂ ਤੇ ਹੈ। ਇਹ ਸ਼ੁਆਂਆਂ ਹੀ ਹਰ ਚੀਜ਼ ਨੂੰ ਬਣੌਂਦੀਆਂ ਤੇ ਵਿਗਾੜਦੀਆਂ ਅਦਲਦੀਆਂ ਤੇ ਬਦਲਦੀਆਂ ਹਨ ਓਹ ਮੰਬਾ ਅਕਾਲ ਪੁਰਖ ਜਾਂ ਸਤਿਗੁਰੂ ਹੈ। ਕਾਸਮਕ ਰੇਜ਼ ਅਣਦਿਖ ਚੀਜ਼ ਹੈ। ਪਰ ਵਿਆਪਕ ਖੰਡਾਂ ਬ੍ਰਹਿਮੰਡਾਂ ਵਿਚ ਹੈ। ਉਸ ਵਿਆਪਕਤਾ ਨੂੰ ਸੰਤ ਵਰਿਆਮ ਸਿੰਘ ਜੀ ਮੁਸੱਵਰ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਖਾਇਆ ਹੈ ਉਸਦੀ ਵਿਆਖਿਆ ਹੇਠਲਾ ਸਾਰਾ ਮਜ਼ਮੂਨ ਪੜ੍ਹਿਆ ਹੀ ਦਿਸ ਸਕਦੀ ਹੈ, ਜੋ ਉਹਨਾਂ ਦੇ ਆਪਦੇ ਹਥਾਂ ਦੀ ਲਿਖਤ ਹੈ। ਇਸ ਲਿਖਤ ਵਿਚ ਜਿਥੇ ਸਾਹਿਤਕਾਰ ਨੂੰ ਸਾਹਿਤ ਦਾ ਸੁਆਦ ਆਵੇਗਾ ਓਥੇ ਮਹਾਂ ਪੁਰਸ਼ਾਂ ਨੂੰ ਆਤਮਕ ਨਿਧੀ ਵੀ ਪ੍ਰਾਪਤ ਹੋਵੇਗੀ ਅਤੇ ਸਤਿਗੁਰੂ, ਅਕਾਲ ਪੁਰਖ ਦੇ ਚਰਨਾਂ ਨਾਲ ਪ੍ਰੀਤੀ ਤੇ ਭਰੋਸਾ ਵੀ ਹੋਵੇਗਾ, ਇਹ ਦਰਸ਼ਨ ਸਾਰੀ ਸਰਿਸ਼ਟੀ ਦੇ ਦਰਸ਼ਨ ਇਹਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰਾਹੀਂ ਪ੍ਰਤੱਖ ਹੋ ਕੇ ਦਿਨੇ ਜਾਗਦਿਆਂ ਹੋਏ ਹਨ ਸੁਪਨੇ ਵਿਚ ਨਹੀਂ।

*ਇਹ ਲਿਖਤ ਸਤਿਜੁਗ ਅਖਬਾਰ ਦੇ ਜੇਠ 2011 ਦੇ ਅੰਕ ਵਿਚ ਮੁਸੱਵਰ ਜੀ ਦੇ ਲੇਖ "ਸੁਪਨਾ ਨਹੀਂ! ਪਰਤੱਖ ਹੈ" ਦੇ ਅਰੰਭ ਵਿਚ ਪ੍ਰਕਾਸ਼ਤ ਹੋਈ ਸੀ।*

# ਸੁਪਨੈ ਊਭੀ ਭਈ

✍ ਸੰਪਾਦਕ- ਸ਼ਤਾਬਦੀ ਨਿਊਜ (ਮਾਸਿਕ)

ਆਪ ਜੀ ਦਾ ਜਨਮ ਮਲੂਵਾਲੀ ਜ਼ਿਲਾ ਸਿਆਲਕੋਟ ਵਿਚ ਹੋਇਆ। ਅਰੰਭਕ ਸਿਖਿਆ ਆਪ ਜੀ ਦੀ ਗੁਜਰਾਂਵਾਲੇ ਪੂਰੀ ਹੋਈ। ਚਿਤਰਕਾਰੀ ਵਿਚ ਆਪ ਜੀ ਨੂੰ ਬਚਪਨ ਤੋਂ ਹੀ ਪਿਆਰ ਤੇ ਲਗਨ ਹੈ। ਜਦੋਂ ਆਪ ਜੀ ਛੇਵੀਂ ਜਮਾਤ ਵਿਚ ਪੜ੍ਹਦੇ ਸਨ ਤਦ ਦਾ ਆਪ ਜੀ ਦਾ ਸ੍ਰੀ ਦਸ਼ਮੇਸ਼ ਪਾਤਸ਼ਾਹ ਦਾ ਚਿਤ੍ਰ ਬੜਾ ਸਲਾਹਿਆ ਗਿਆ ਸੀ। ਆਪ ਜੀ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੁਣ ਤੀਕ ਗੁਰੂ ਚਰਣਾਂ ਵਿਚ ਰਹਿ ਕੇ ਚਿੱਤਰਕਾਰੀ ਦੀ ਸੇਵਾ ਲਈ ਤਤਪਰ ਹਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ — ਅਜ ਕਲ੍ਹ ਆਪ ਜੀ ਦਿੱਲੀ ਨੂੰ ਭਾਗ ਲਾ ਰਹੇ ਹਨ। ਇਥੇ ਕੁਝ ਅਮੁੱਲੇ ਚਿਤਰਾਂ ਦਾ ਨਿਰਮਾਣ ਕਰ ਰਹੇ ਹਨ ਜਿਨ੍ਹਾਂ ਨੂੰ ਤੱਕਣ ਦੀ ਸਿੱਕ ਨਾਮਧਾਰੀ ਪੰਥ ਵਿਚ ਕਾਫ਼ੀ ਦੇਰ ਤੋਂ ਹੈ।

ਮੁਸੱਵਰ ਜੀ ਦੇ ਬੁਰਸ਼ ਦੀ ਕਰਾਮਾਤ ਤੋਂ ਉਹ ਕਿਹੜਾ ਨਾਮਧਾਰੀ ਹੈ ਜੋ ਅਸ਼ ਅਸ਼ ਨਾ ਕਰ ਉਠਿਆ ਹੋਵੇ। ਆਪ ਜੀ ਦਾ ਬਣਾਇਆ ਹਰ ਚਿਤਰ ਆਪ ਜੀ ਵਾਂਗ ਹੀ ਸੰਗਤ ਨੂੰ ਮਸਤਾਨਾ ਕਰ ਦਿੰਦਾ ਹੈ। ਲੇਖਣੀ ਵਿਚ ਵੀ ਉਹੀ ਜਾਦੂ ਹੈ। ਮੈਨੂੰ ਪੂਰਨ ਆਸ ਹੈ ਕਿ ਆਪ ਜੀ ਦੀ ਲੇਖਣੀ ਵੀ ਉਹੋ ਪ੍ਰਭਾਵ ਪਾਵੇਗੀ ਜਿਹੜਾ ਆਪ ਜੀ ਦੇ ਬਣਾਏ ਚਿਤਰਾਂ ਨੇ ਪਾਇਆ ਹੈ।

'ਸੁਪਨੈ ਊਭੀ ਭਈ' ਲੇਖ ਵਿਚ ਮੁਸੱਵਰ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦਾ ਕੌਤਕ ਵਰਨਣ ਕੀਤਾ ਹੈ। ਇਹ ਕੌਤਕ ਅਜ ਹਰ ਨਾਮਧਾਰੀ ਨਾਲ ਵਾਪਰ ਰਿਹਾ ਹੈ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਪ੍ਰਦੇਸ ਗਿਆਂ ਸੌ ਸਾਲ ਹੋ ਗਿਆ ਹੈ। ਸਾਨੂੰ ਉਡੀਕਦਿਆਂ ਨੂੰ ਜਾਪਦਾ ਹੈ ਕਈ ਸਦੀਆਂ ਬੀਤ ਗਈਆਂ ਹਨ। ਕਾਸ਼ ਇਸੇ ਤਰ੍ਹਾਂ ਹੀ ਇਕ ਸ਼ੁਭ ਸਵੇਰ ਸਾਡਾ ਸਾਰਿਆਂ ਦਾ ਸੁਪਨਾ ਸਾਕਾਰ ਹੋਵੇ ਅਰ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨ ਹੋਣ।

*ਇਹ ਨੋਟ, ਸ਼ਤਾਬਦੀ ਨਿਊਜ (ਮਾਸਿਕ) ਦੇ ਵਿਦਵਾਨ ਸੰਪਾਦਕ ਨੇ ਸੰਤ ਵਰਿਆਮ ਸਿੰਘ ਮੁਸਵਰ ਜੀ ਦੇ ਲੇਖ "ਸੁਪਨੈ ਊਭੀ ਭਈ" ਦੇ ਅਰੰਭ ਵਿਚ ਜਨਵਰੀ 1972 ਦੇ ਅੰਕ ਵਿਚ ਸਫਾ 18 ਤੇ ਪ੍ਰਕਾਸ਼ਤ ਕੀਤਾ ਸੀ।*

# ਸੰਤ ਵਰਿਆਮ ਸਿੰਘ ਜੀ ਦੀ ਜ਼ੁਬਾਨੀ ਉਨ੍ਹਾਂ ਦੀ ਕਹਾਣੀ

ਪੰਥ ਰਤਨ ਸੰਤ ਵਰਿਆਮ ਸਿੰਘ ਮੁਸੱਵਰ

(1987 ਈਸਵੀ ਵਿਚ ਸਤਿਜੁਗ ਅਖਬਾਰ ਦੇ ਪ੍ਰਬੰਧਕਾਂ ਦੇ ਕਹਿਣ ਤੇ ਸੰਤ ਵਰਿਆਮ ਸਿੰਘ ਜੀ ਨੇ ਆਪਣੀ ਜੀਵਨ ਕਹਾਣੀ ਦੇ ਕੁਝ ਅੰਸ਼ ਲਿਖੇ ਸਨ ਜੋ ਸਤਿਜੁਗ ਅਖਬਾਰ ਦੇ 23 ਅਪਰੈਲ 1987 ਈਸਵੀ ਦੇ ਅੰਕ ਤੋਂ ਪ੍ਰਕਾਸ਼ਤ ਹੋਣੇ ਸ਼ੁਰੂ ਹੋਏ, ਜੋ ਵੀ ਉਹਨਾਂ ਦੀ ਜੀਵਨ ਕਹਾਣੀ ਕਿਸ਼ਤਵਾਰ ਅਖਬਾਰ ਵਿਚ ਪ੍ਰਕਾਸ਼ਤ ਹੋਈ, ਉਹ ਪਾਠਕਾਂ ਦੀ ਨਜ਼ਰ ਕੀਤੀ ਜਾ ਰਹੀ ਹੈ ਅਤੇ ਇਸਦੇ ਨਾਲ ਹੀ ਅਖਬਾਰ ਦੀ ਤਾਰੀਖ ਲਿਖੀ ਜਾ ਰਹੀ ਹੈ)

**(23 ਅਪ੍ਰੈਲ 1987 ਈਸਵੀ ਦਾ ਅਖਬਾਰ ਦਾ ਅੰਕ, ਨੰਬਰ-14)** ਮੈਂ ਆਪਣੇ 82 ਸਾਲਾਂ ਦੇ ਜੀਵਨ ਵਿਚ ਜੋ ਸਾਖੀਆਂ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਅਲੌਕਿਕ ਚਮਤਕਾਰ ਜਾਗਦਿਆਂ ਸੁਪਨੇਆਂ ਵਿਚ ਜਾਂ ਪ੍ਰਤਖ ਵੇਖੇ ਹਨ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਹੁਕਮ ਨਾਲ ਲੜੀਵਾਰ ਸਤਿਜੁਗ ਵਿਚ ਪ੍ਰਕਾਸ਼ਤ ਕਰਨ ਦਾ ਹੁਕਮ ਹੋਇਆ ਹੈ ਜੀ ਸੋ ਸਾਧ ਸੰਗਤ ਪੜ੍ਹ ਸੁਣਕੇ ਲਾਭ ਉਠਾਏ ਜੀ- ਵਲੋਂ ਵਰਿਆਮ ਸਿੰਘ ਮੁਸੱਵਰ ਪੰਥ ਰਤਨ ਸ੍ਰੀ ਜੀਵਨ ਨਗਰ।

ਸੰਨ 1931-32 ਦੀ ਪੁਰਾਣੀ ਯਾਦ ਹੈ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਵਡੇ ਭਰਾ ਸੰਤ ਸ਼ੇਰ ਸਿੰਘ 'ਹੰਸ' ਗੁਜਰਾਂਵਾਲਾ ਜੀ ਨੂੰ ਹੁਕਮ ਕੀਤਾ ਕਿ ਇਸ ਕਾਕੇ ਨੂੰ ਭੈਣੀ ਸਾਹਿਬ ਭੇਜ ਦਿਓ। ਮੈਂ ਐਫ.ਡਬਲਯੂ. ਐਂਡ ਕੰਪਨੀ ਲਾਹੌਰ ਵਿਚੋਂ ਛਡ ਕੇ ਸ੍ਰੀ ਭੈਣੀ ਸਾਹਿਬ ਆ ਗਿਆ, ਡਰਾਇੰਗ ਦਾ ਕੰਮ ਥੋੜ੍ਹਾ ਥੋੜ੍ਹਾ ਹੀ ਜਾਣਦਾ ਸੀ, ਸਤਿਗੁਰਾਂ ਹੁਕਮ ਕੀਤਾ ਤੂੰ ਸਾਡੇ ਕੋਲ ਹੀ ਰਹੋ ਅਸੀਂ ਆਪ ਹੀ ਸਭ ਕੁਝ ਕਰਾ ਲਵਾਂਗੇ, ਮੈਂ ਤੇ ਮੇਰੀ ਸਿਖਣੀ ਤੇਜ ਕੌਰ ਸ੍ਰੀ ਭੈਣੀ ਸਾਹਿਬ ਆ ਗਏ। ਸ੍ਰੀ ਮਾਤਾ ਜੀਵਨ ਕੌਰ ਜੀ ਅਤੇ ਮਾਤਾ ਫਤੇਹ ਕੌਰ ਜੀ ਦੇ ਨਿਘੇ ਪਿਆਰ ਨੇ ਸਾਨੂੰ ਕੀਲ ਲਿਆ, ਇਹਨਾਂ ਦੋਵਾਂ ਮਾਤਾਵਾਂ ਦੇ ਦਰਸ਼ਨ ਜਿਨ੍ਹਾਂ ਜਿਨ੍ਹਾਂ ਨੇ ਕੀਤੇ ਹਨ, ਆਦਿ ਜੁਗਾਦੀ ਉਹਨਾਂ ਦੇ ਹਿਰਦੇ ਵਿਚ ਵਸ ਗਏ, ਕੋਈ ਸਵਾਲੀ ਉਹਨਾਂ ਪਾਸੋਂ ਖਾਲੀ ਨਹੀਂ ਸੀ ਜਾਂਦਾ, ਜਦੋਂ ਅਸੀਂ ਭੈਣੀ ਸਾਹਿਬ ਦੇ ਵਾਤਾਵਰਨ ਵਿਚ ਪ੍ਰਵੇਸ਼ ਹੋਏ ਤਾਂ ਸਾਨੂੰ ਅਗਾ ਪਿਛਾ ਭੁਲ ਗਿਆ। ਮੈਂ ਤੇਰਾ ਮੈਂ ਤੇਰਾ ਦੀ ਪੱਟੀ ਹਿਰਦੇ ਤੇ ਲਿਖੀ ਗਈ ਜੋ ਹੁਣ 82 ਸਾਲਾਂ ਦੀ ਉਮਰ ਵਿਚ ਵੀ ਨਵੀਂ ਤਾਜੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਰਟ ਵਲ ਬੜਾ ਧਿਆਨ ਸੀ, ਹੁਕਮ ਹੋਇਆ ਦੋਵੇਂ ਕਾਕਿਆਂ ਨੂੰ ਕੰਮ ਸਿਖਾਇਆ ਕਰ ਭਾਵ (ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ)। ਇਕ ਦਿਨ ਮੈਂ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਸ਼ੁਰੂ ਕੀਤੀ, ਸਤਿਗੁਰਾਂ ਕਿਹਾ ਹਾਲੀ ਨਹੀਂ ਫੇਰ ਬਨਾਈ, ਹਾਲੀ ਵੀ ਨਹੀਂ, ਪੰਜ ਚਾਰ ਵਾਰੀ ਬਨਾਈ ਨਾਹ ਹੀ ਦੀ ਅਵਾਜ ਆਵੇ। ਸਤਿਗੁਰਾਂ ਹੁਕਮ ਕੀਤਾ, ਰਾਤ ਇਸ਼ਨਾਨ ਕਰਕੇ ਅਰਦਾਸਾ ਕਰਕੇ ਸੌਂ ਜਾਵੋ, ਰਾਤ ਦੋ ਤਿੰਨ ਵਜੇ ਮੈਨੂੰ ਜਾਗ ਆਈ ਚਾਰੋਂ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ। ਮੈਂ ਹੱਥ ਜੋੜ ਕੇ ਬੈਠ ਗਿਆ, ਸਤਿਗੁਰੂ ਰਾਮ ਸਿੰਘ ਜੀ ਦਾ ਤੇਜਸਵੀ ਮੁਖੜਾ ਪਹਿਲਾਂ ਦੂਰ ਤੇ ਫਿਰ ਹੌਲੀ ਹੌਲੀ ਮੇਰੇ ਸਨਮੁਖ ਆ ਦਰਸ਼ਨ ਦਿਤੇ। ਸਤਿਗੁਰੂ ਰਾਮ ਸਿੰਘ ਜੀ ਦੇ ਸਫੈਦ ਬਸਤਰ ਦੋਹਰਾ ਦਸਤਾਰਾ ਸੀਸ ਤੇ ਖੰਡਾ ਚੇਹਰੇ ਵਿਚੋਂ ਨੂਰ ਹੀ ਨੂਰ ਲਿਸ਼ਕਾਂ ਮਾਰੇ, ਦੋ ਚਾਰ ਮਿੰਟ ਦਰਸ਼ਨ ਦੇ ਕੇ ਅਲੋਪ ਹੋ ਗਏ।

ਸਵੇਰੇ ਉਠ ਕੇ ਮੈਂ ਆਪਣੇ ਨਿਜ ਦੇ ਕੰਮ ਵਿਚ ਰੁਝ ਗਿਆ, ਫੇਰ ਤਸਵੀਰ ਉਲੀਕੀ ਸਤਿਗੁਰਾਂ ਨੂੰ ਵਿਖਾਈ। ਸਤਿਗੁਰੂ ਜੀ ਕੈਹਣ ਲਗੇ ਅਗੇ ਨਾਲੋਂ ਚੰਗੀ ਹੈ। ਫੇਰ ਸਤਿਗੁਰਾਂ ਮੇਰੇ ਕੋਲੋਂ ਪਿੰਨਸਲ ਲੈ ਕੇ ਆਪਣੇ

ਹਸਤ ਕੰਵਲਾਂ ਨਾਲ ਖਤ ਲਾਏ ਤੇ ਹੁਕਮ ਹੋਇਆ, ਹੁਣ ਰੰਗ ਭਰ। ਜਿਓ ਜਿਓ ਮੈਂ ਰੰਗ ਭਰਦਾ ਗਿਆ, ਮੈਂ ਰਾਤ ਦਿਨ ਵੈਰਾਗੀ ਹੀ ਰਵਾਂ ਸੰਸਾਰ ਦਾ ਚਕਰ ਮੇਰੇ ਵਿਚੋਂ ਘਟਦਾ ਗਿਆ ਤੇ ਅੰਦਰ ਸਤਿਗੁਰੂ ਰਾਮ ਸਿੰਘ ਜੀ ਹੀ ਪ੍ਰਵੇਸ਼ ਕਰਦੇ ਗਏ। ਹੁਣ ਤਕ ਜਿੰਨਾਂ ਨਾਮਧਾਰੀ ਇਤਿਹਾਸ ਮੈਂ ਬਣਾਇਆ ਹੈ ਮੇਰੇ ਨੇਤ੍ਰਾਂ ਵਿਚੋਂ ਜਲ ਵਗਦਾ ਹੀ ਰੈਂਹਦਾ, ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ।

(30 **ਅਪਰੈਲ 1987, ਦਾ ਸਤਿਜੁਗ ਅਖਬਾਰ ਦਾ ਅੰਕ ਨੰਬਰ**-15) ਦਸ ਪੰਦਰਾਂ ਸਾਲਾਂ ਦੀ ਯਾਦ ਹੈ ਜੀ, 11/10 ਪੂਸਾ ਰੋਡ ਕੋਠੀ ਸੇਠ ਤ੍ਰਲੋਕ ਸਿੰਘ ਜੀ ਜੋ ਪੰਥ ਦੀ ਉਚੀ ਤੇ ਸੁਚੀ ਜਿੰਦਗੀ ਵਾਲੇ ਤੇ ਅਠੇ ਪੈਹਰ ਨਾਮ ਦੇ ਰੰਗ ਵਿਚ ਰੰਗੇ ਰੈਂਹਦੇ ਹਨ, ਰਾਤ ਮੈਂ ਉਹਨਾਂ ਦੇ ਬਚਿਆਂ ਪਾਸ ਲੰਮਾ ਪਿਆ ਸੀ, ਸਾਮਨੀ ਕੰਧ ਤੇ ਜਾਗਦੇਆਂ ਹੀ ਛੇ ਫੁਟ ਚਾਰ ਫੁਟ ਦੀ ਫਿਲਮ ਛਪ ਗਈ। ਕੀ ਵੇਖਦਾਂ ਹਾਂ ਮੇਰਾ ਸਰੀਰ ਇਕ ਬਜਾਰ ਵਿਚ ਤੁਰਿਆ ਜਾ ਰਿਹਾ ਹੈ, ਸਾਮ੍ਹਣੇ ਇਕ ਮਿਸਤਰੀ ਸਿੰਘ ਦੁਕਾਨ ਵਿਚ ਖੜਾ ਸੀ, ਮੈਨੂੰ ਕੈਹਣ ਲਗਾ, ਸੰਤ ਜੀ ਸੰਤ ਜੀ ਉਰੇ ਆਓ। ਮੈਂ ਉਹਦੀ ਦੁਕਾਨ ਵਿਚ ਵੜੇਆ ਤਾਂ ਕੈਹਣ ਕਿ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ, ਮੈਂ ਉਹਨਾਂ ਨੂੰ ਪਛਾਣ ਲਿਆ। ਮੇਰੀ ਪਿਠ ਭੁਆਂ ਕੇ ਕੈਹਣ ਲਗਾ, ਉਹ ਵੇਖੋ ਸਾਮਨੇ ਵਾਲੀ ਦੁਕਾਨ ਨਾਮਧਾਰੀ ਸਿੰਘ ਦੀ ਹੈ, ਉਹ ਅੰਦਰ ਪ੍ਰਵੇਸ਼ ਕਰ ਰਹੇ ਹਨ, ਮੈਂ ਸਰਪੱਟ ਦੌੜਿਆ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਤੇ ਵੈਰਾਗੀ ਹੋ ਕੇ ਜਾ ਲਿਪਟੇਆ, ਸਚੇ ਪਾਤਸ਼ਾਹ ਜੀ ਚੁਪ ਚਾਪ ਖੜ੍ਹੇ ਰਹੇ। ਜਦੋਂ ਮੈਨੂੰ ਕੁਝ ਹੋਸ਼ ਆਈ, ਮੈਂ ਦੁਕਾਨ ਵਾਲੇ ਸਿੰਘ ਨੂੰ ਅਰਜ ਕੀਤੀ, ਕਿ ਦੌੜ ਜਾਵੋ ਤੇ ਘਰ ਘਰ ਸਿੰਘਾਂ ਨੂੰ ਸੁਨੇਹਾ ਪੁਚਾ ਦਿਓ ਕਿ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ। ਸਾਰੇ ਸਿਖ ਵਹੀਰਾਂ ਘਤ ਦੌੜੇ ਭਜੇ ਆਉਣ ਤੇ ਦਰਸ਼ਨ ਕਰ ਕਰ ਖੀਵੇ ਹੋ ਹੋ ਜਾਣ।

ਸਚੇ ਪਾਤਸ਼ਾਹ ਹਾਲੀ ਖੜ੍ਹੇ ਹੀ ਸਨ ਮਿਸਤਰੀ ਦੇ ਅਡੇ ਤੋਂ ਰੰਦਾ ਫੜਕੇ ਲਕੜੀ ਤੇ ਲਾਣ ਲਗ ਪਏ, ਕਿ ਮੈਂ ਤਾਂ ਸਾਰੀ ਧਰਤੀ ਇਕਸਾਰ ਵੇਖਣੀ ਚਾਹੁੰਦਾ ਹਾਂ। ਦੂਸਰੇ ਅਡੇ ਤੇ ਮੈਂ ਆਸਨ ਵਿਛਾ ਦਿਤਾ, ਸਚੇ ਪਾਤਸ਼ਾਹ ਜੀ ਬੈਠ ਗਏ, ਮੈਨੂੰ ਕਹਿਣ ਲਗੇ- ਮੇਰੀਆਂ ਤਸਵੀਰਾਂ ਤੂੰ ਬਨਾਈਆਂ ਨੇ, ਵੇਖ ਲੈ ਮੇਰੇ ਨਾਲ ਮਿਲਦੀਆਂ ਹਨ ਕਿ ਨਹੀਂ, ਮੈਂ ਹਥ ਜੋੜ ਅਰਜ਼ ਕੀਤੀ, ਜੀ ਆਪ ਦੇ ਚੇਹਰੇ ਦਾ ਪ੍ਰਕਾਸ਼ ਬਹੁਤ ਵਡਾ ਏ, ਜੋ ਕਲਮ ਵਿਚ ਨਹੀਂ ਆਉਂਦਾ। ਸੱਚੇ ਪਾਤਸ਼ਾਹ ਜੀ ਮੁਸਕਰਾ ਪਏ ਤੇ ਹੋਰ ਕਈ ਮਿਠੇ ਮਿਠੇ ਬਚਨ ਕਰਦੇ ਰਹੇ।

ਮੈਂ ਦੋਵੇਂ ਹਥ ਜੋੜ ਕੇ ਅਰਜ ਕੀਤੀ, ਜੀ ਲੰਗਰ ਵਲੋਂ ਕੀ ਹੁਕਮ ਹੈ ਜੀ, ਕੈਹਣ ਲਗੇ ਛਕਣਾ ਹੈ। ਸਤਿਗੁਰੂ ਜੀ ਉਸੇ ਦੁਕਾਨ ਦੀ ਬੈਕ ਸਾਈਡ ਵਲ ਆਪ ਹੀ ਚਲ ਪਏ, ਇਕ ਬਾਸਾਂ ਦਾ ਵਡਾ ਸਾਰਾ ਗੇਟ ਲੰਘ ਕੇ ਵਡੇ ਸਾਰੇ ਵੇਹੜੇ ਵਿਚੋਂ ਛੂਪਨ ਕਰਦੇ ਇਕ ਸਾਈਡ ਬੈਠਕ ਵਿਚ ਪਲੰਗ ਤੋਂ ਚਾਦਰ ਉਪਰ ਓਢ ਕੇ ਬਰਾਜ ਗਏ ਤੇ ਮੂੰਹ ਵਿਚ ਬਚਨ ਕਰਦੇ ਰਹੇ, ਅਜ ਬੜੀ ਦੂਰੋਂ ਆਉਣਾ ਪਿਆ ਏ ਤੇ ਥਕੇਵਾਂ ਵੀ ਬਹੁਤ ਹੋ ਗਿਆ ਏ, ਘੜੀ ਪਲ ਸੌਂ ਕੇ ਲੰਗਰ ਛਕਾਂਗੇ। ਸਾਮਨੇ ਵੇਹੜੇ ਵਿਚ ਮੇਰੀ ਸਿਖਨੀ ਤੰਦੂਰ ਤੇ ਪ੍ਰਸਾਦੇ ਸੋਧ ਦੇ ਤਿਆਰ ਕਰ ਰਹੀ ਸੀ। ਮੈਂ ਕਿਹਾ ਮੈਂ ਤੁਹਾਨੂੰ ਵਧਾਈ ਦੇਣ ਆਇਆ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ। ਅਗੋਂ ਉਹ ਖੁਸ਼ੀ ਭਰੇ ਲੈਹਜੇ ਵਿਚ ਆਖਣ ਲਗੀ ਕਿ ਪੈਹਲੋਂ ਤਾਂ ਸਚੇ ਪਾਤਸ਼ਾਹ ਜੀ ਸਾਨੂੰ ਮੈਨੂੰ ਤੇ ਸੇਠਾਣੀ ਜੀ ਨੂੰ ਦਰਸ਼ਨ ਦੇ ਕੇ ਹੁਕਮ ਕਰ ਗਏ ਹਨ ਕਿ ਸਾਨੂੰ ਬੜੀ ਭੁਖ ਲਗੀ ਏ, ਲੰਗਰ ਛੇਤੀ ਤਿਆਰ ਕਰੋ ਤੇ ਆਪ ਥਕੇਵੇਂ ਕਰਕੇ ਬੈਠਕ ਵਿਚ ਜਾ ਬਰਾਜੇ ਹਨ। ਜਦ ਮੈਂ ਸਾਮਨੇ ਬਰਾਂਡੇ ਵਿਚ ਝਾਤੀ ਮਾਰੀ ਤਾਂ ਸੇਠਾਣੀ ਹਰਮਿੰਦਰ ਕੌਰ ਜੀ ਖੁਸ਼ੀ ਖੁਸ਼ੀ ਸੋਧ ਦੀਆਂ ਸਬਜ਼ੀਆਂ ਬਨਾ ਰਹੇ ਹਨ। ਮੈਂ ਉਹਨਾਂ ਨੂੰ

ਵੀ ਵਧਾਈ ਦਿਤੀ, ਉਹ ਬੜੇ ਮੁਸਕਰਾਏ ਕਿ ਪੈਹਲੋਂ ਤਾਂ ਸਚੇ ਪਾਤਸ਼ਾਹ ਜੀ ਸਾਨੂੰ ਦਰਸ਼ਨ ਦੇ ਕੇ ਲੰਗਰ ਛਕਣ ਲਈ ਹੁਕਮ ਕਰ ਗਏ ਹਨ? ਸੇਠਾਣੀ ਨੇ ਮੈਨੂੰ ਬੜੇ ਪਿਆਰ ਨਾਲ ਆਖਿਆ, ਸਚੇ ਪਾਤਸ਼ਾਹ ਜੀ ਅਗੇ ਅਰਜ ਕਰੋ ਕਿ ਲੰਗਰ ਤਿਆਰ ਹੈ ਜੀ। ਮੈਂ ਬੈਠਕ ਵਿਚ ਜਾ ਕੇ ਅਰਜ ਕੀਤੀ, ਜੀ ਲੰਗਰ ਤਿਆਰ ਹੈ। ਜਲ ਵੀ ਗਰਮ ਤਿਆਰ ਹੈ, ਥਕੇਵੇਂ ਕਰਕੇ ਗਰਮ ਜਲ ਨਾਲ ਇਸ਼ਨਾਨ ਕਰ ਲਓ, ਬੀਬੀ ਜੀ ਕਿਹਾ ਹੈ। ਸਚੇ ਪਾਤਸ਼ਾਹ ਜੀ ਝਟ ਇਸ਼ਨਾਨ ਕਰ ਲਿਆ ਤੇ ਬੈਠਕ ਵਿਚ ਹੀ ਸੇਠਾਣੀ ਸੇਠ ਤਰਲੋਕ ਸਿੰਘ ਜੀ ਦੇ ਘਰੋਂ, ਮੇਰੀ ਸਿਖਨੀ ਤੇਜ ਕੌਰ ਦੋਹਾਂ (ਨੇ) ਇਕ ਵਡੀ ਚੌਂਕੀ ਵਿਛਾ ਦਿਤੀ। ਸਚੇ ਪਾਤਸ਼ਾਹ ਜੀ ਨੂੰ ਬੜੇ ਪ੍ਰੇਮ ਨਾਲ ਪ੍ਰਸ਼ਾਦਾ ਛਕਾਇਆ, ਉਚਰਾਂ ਨੂੰ ਸੇਠ ਤਰਲੋਕ ਸਿੰਘ ਜੀ ਵੀ ਫਲਾਂ ਦਾ ਟੋਕਰਾ ਲੈ ਕੇ ਆ ਪੁਜੇ ਕਿ ਮੈਨੂੰ ਵੀ ਬਜਾਰ ਜਾਂਦਿਆਂ ਸਿਖਾਂ ਪਾਸੋਂ ਪਤਾ ਲਗਾ, ਤਾਂ ਮੈਂ ਝਟ ਚੰਗੇ ਚੰਗੇ ਫਲਾਂ ਦਾ ਟੋਕਰਾ ਲੈ ਰਿਹਾ ਸੀ ਤਾਂ ਹੋਰ ਵੀ ਨਾਮਧਾਰੀ ਸਿੰਘ ਆਣ ਕੱਠੇ ਹੋਏ। ਸਾਨੂੰ ਖੁਸ਼ੀਆਂ ਚੜ ਗਈਆਂ, ਸਭ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੋਈਆਂ। ਸੇਠ ਜੀ ਨੇ ਫਲ ਸਤਿਗੁਰਾਂ ਨੂੰ ਵੀ ਛਕਾਏ ਤੇ ਸੰਗਤਾਂ ਵਿਚ ਵੀ ਖੁਲੇ ਗਫੇ ਵਰਤਾਏ, ਫੇਰ ਖੁਸ਼ੀਆਂ ਦੇ ਵਾਤਾਵਰਨ ਵਿਚ ਸਚੇ ਪਾਤਸ਼ਾਹ ਜੀ ਬੜੇ ਬਚਨ ਕਰਦੇ ਰਹੇ। ਫੇਰ ਬੈਠਕ ਵਿਚ ਹੀ ਚਾਦਰ ਲੈ ਕੇ ਬਿਰਾਜ ਗਏ ਤੇ ਸਭ ਸੀਨ ਛਪਣ ਹੋ ਗਿਆ।

**(14 ਮਈ 1987 ਈਸਵੀ ਦਾ ਸਤਿਜੁਗ ਅਖਬਾਰ ਦਾ ਅੰਕ ਨੰਬਰ 16-17)** ਇਕ ਵਾਰ 11/10 ਕੋਠੀ ਸੇਠ ਤਰਲੋਕ ਸਿੰਘ ਪੂਸਾ ਰੋਡ ਦਿੱਲੀ, ਰਾਤ ਤਿੰਨ ਚਾਰ ਦਾ ਵਕਤ ਹੋਵੇਗਾ, ਮੇਰੇ ਸੁਤੇ ਪਿਆਂ ਸੇਠ ਤਰਲੋਕ ਸਿੰਘ ਜੀ ਮੇਰੇ ਪੈਰ ਦਾ ਅੰਗੂਠਾ ਆਣ ਹਲਾਇਆ ਤੇ ਆਖਿਆ, ਮੁਸੱਵਰ ਜੀ ਉਠੋ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ, ਮੈਂ ਉਬੜ ਵਾਹੇ ਉਠੇਆ। ਚਾਰੇ ਤਰਫ ਬਿਜਲੀ ਦੀਆਂ ਟਿਊਬਾਂ ਚਮਕ ਰਹੀਆਂ ਹਨ, ਇਕ ਨਵਾਂ ਹੀ ਸ਼ੈਹਰ ਵਸਿਆ ਪਿਆ ਏ। ਹਰ ਪਾਸੇ ਪੰਡਾਲ ਹੀ ਪੰਡਾਲ ਵਸੇ ਪਏ ਹਨ ਤੇ ਸਭਨਾਂ ਮਤਾਂ ਦੇ ਲੋਕ ਕੱਠੇ ਹੋ ਕੇ ਨਾਮਧਾਰੀਆਂ ਦੀ ਪ੍ਰਸੰਸਾ ਕਰ ਰਹੇ ਹਨ। ਲੰਗਰ ਸੁਚ ਸੋਧ ਦੇ ਤਿਆਰ ਹੋ ਰਹੇ ਹਨ। ਲੋਕ ਬੜੀ ਪ੍ਰਸੰਸਾ ਕਰ ਰਹੇ ਕਿ ਸੁਚ ਹੈ ਤਾਂ ਨਾਮਧਾਰੀਆਂ ਵਿਚ ਹੈ, ਕਿਡਾ ਪ੍ਰੇਮ ਕੋਈ ਉਚੀ ਬੋਲ ਨਹੀਂ ਰਿਹਾ, ਸਭ ਸਤਿਜੁਗ ਵਰਤ ਰਿਹਾ ਹੈ। ਭਾਈ ਕਲਯੁਗ ਵਿਚ ਸਤਿਜੁਗ ਵੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਲਾਇਆ ਹੋਇਆ ਏ, ਇਕ ਪਾਸੇ ਬੜਾ ਵਡਾ ਸਟੋਰ ਬਣਿਆ ਹੋਇਆ ਹੈ। ਮੈਂ ਅੰਦਰ ਝਾਤੀ ਮਾਰੀ ਮੇਰੇ ਦੋ ਜਹਾਨਾਂ ਦੇ ਮਾਲਿਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੀ ਬਾਂਹ ਦੀ ਕੂਹਣੀ ਦਾ ਢਾਸਣਾ ਦੇ ਬੋਰੀਆਂ ਰਾਸ਼ਨ ਦੀਆਂ ਨਾਲ ਖੜੇ ਹਨ, ਹਥ ਵਿਚ ਕਾਪੀ ਤੇ ਪਿੰਸਲ ਹੈ, ਮੂੰਹ ਵਿਚ ਕੁਝ ਕਹਿ ਰਹੇ ਹਨ ਕਿ ਮੇਲਾ ਬੜਾ ਵਡਾ ਏ, ਮੈਂ ਆਪ ਜਾ ਕੇ ਸਟੋਰ ਵਿਚ ਰਾਸ਼ਨ ਚੈਕ ਕਰ ਆਵਾਂ ਕਿਉਂਕਿ ਸਭ ਮਤਾਂ ਦੇ ਲੋਕ ਕਠੇ ਹੋਣੇ ਹਨ ਕਿਤੇ ਰਾਸ਼ਨ ਥੁੜ ਨਾ ਜਾਵੇ, ਵਾਧੇ ਵਿਚ ਹੀ ਬਰਕਤ ਹੈ, ਤੇ ਖੁਸ਼ੀ ਵੀ।

ਮੈਂ ਤਾਂ ਅਗੇ ਹੀ ਦਰਸ਼ਨ ਕਰ ਕਰ ਗਦ ਗਦ ਹੋਇਆ ਪਿਆ ਸਾਂ। ਹੱਥ ਜੋੜੀ ਅਖਾਂ ਵਿਚੋਂ ਝੜੀ ਲਗ ਰਹੀ ਸੀ, ਐਸੇ ਵਕਤ ਕੋਈ ਗਲ ਵੀ ਚੇਤੇ ਨਹੀਂ ਸੀ ਆਉਂਦੀ ਪਰ ਕਿਰਪਾ ਕਰਨ ਵਾਲੇ ਨੇ ਕਰ ਹੀ ਦਿਤੀ। ਮੈਂ ਅਰਦਾਸ ਕਰ ਹੀ ਦਿਤੀ ਸਚੇ ਪਾਤਸ਼ਾਹ ਜੀ ਸਤਿਗੁਰੂ ਜਗਜੀਤ ਸਿੰਘ ਜੀ ਗਲ ਵਿਚ ਪੱਲਾ ਪਾ ਕੇ ਬੜੀ ਨਿਮਰਤਾ ਨਾਲ ਅਰਜ ਕਰਦੇ ਹਨ ਕਿ ਮੈਨੂੰ ਜਰੂਰ ਤੇ ਛੇਤੀ ਤੋਂ ਛੇਤੀ ਦਰਸ਼ਨ ਦੇਣ ਦੀ ਕਿਰਪਾਲਤਾ ਕਰੋ। ਸ੍ਰੀ ਸਤਿਗੁਰੂ ਜੀ ਬੜੀ ਗੰਭੀਰ ਬਿਰਤੀ ਵਿਚ ਚਲੇ ਗਏ ਤੇ ਜਮੀਨ ਵਲ ਨੀਵੀਂ ਪਾ ਲਈ ਤੇ ਛੇਤੀ ਨਾਲ ਉਪਰ ਵੇਖ ਕੇ ਬੋਲੇ, ਮੈਂ ਉਹਨਾਂ ਵਲ ਹੀ ਤੇ ਆਇਆ ਹਾਂ, ਏਨਾ ਬਚਨ ਕੀਤਾ ਤਾਂ ਸਭ ਕੁਝ ਠਪ ਹੋ ਗਿਆ।

ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ॥

ਇਕ ਵਾਰ ਕੋਠੀ ਸੇਠ ਤਰਲੋਕ ਸਿੰਘ 11/10 ਪੂਸਾ ਰੋਡ ਦਿਲੀ ਜੋ ਪੰਥ ਦੀ ਉਚੀ ਤੇ ਸੁਚੀ ਜਿੰਦਗੀ ਵਾਲੇ ਜੋ ਅਠੇ ਪਹਿਰ ਨਾਮ ਰੰਗ ਵਿਚ ਰੰਗੇ ਰੈਂਦੇ ਹਨ ਮੇਰੇ ਜੁੰਮੇ ਸੇਠ ਜੀ ਨੇ ਆਪਣੇ ਬਚਿਆਂ ਦੀ ਦੇਖ ਰੇਖ ਤੇ ਲਾਇਆ ਹੋਇਆ ਸੀ। ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਰਾਤ ਸਾਢੇ ਨੌਂ ਵਜੇ ਪਾਲਮ ਹਵਾਈ ਅੱਡੇ ਤੋਂ ਹਵਾਈ ਜਹਾਜ ਰਾਹੀਂ ਉਡਾਨ ਕਰਕੇ ਬੰਬਈ ਪਹੁੰਚਨਾ ਸੀ। ਸੇਠ ਜੀ ਦੇ ਬੱਚੇ ਕਾਰਾਂ ਲੈ ਕੇ ਪਾਲਮ ਹਵਾਈ ਜਹਾਜ ਦੇ ਅੱਡੇ ਤੇ ਪਹੁੰਚ ਗਏ। ਮੈਨੂੰ ਪਿਛੇ ਕੋਠੀ ਰੈਹਣ ਦਾ ਹੁਕਮ ਕਰ ਗਏ, ਠੰਡ ਦਾ ਮੌਸਮ ਸੀ, ਮੈਂ ਵੀ ਰਜਾਈ ਲੈ ਕੇ ਲੰਮਾ ਪੈ ਰਿਹਾ। ਰਾਤ ਸਾਢੇ ਯਾਰਾਂ ਵਜੇ ਸੇਠਾਂ ਦੇ ਬੱਚੇ ਪਾਲਮ ਹਵਾਈ ਅੱਡੇ ਤੋਂ ਵਾਪਸ ਆਏ। ਬੱਚੇ ਸਾਰੇ ਆਪਣੇ ਬਿਸਤਰਿਆਂ ਵਿਚ ਬਰਾਜ ਗਏ, ਮੈਂ ਵੀ ਅੰਦਰੋਂ ਦਰਵਾਜਾ ਬੰਦ ਕਰਕੇ ਜਾਗੋ ਮੀਟੀ ਕਰ ਰਿਹਾ ਸੀ, ਉਠਾਂ ਤੇ ਬਤੀ ਬੁਝਾਵਾਂ, ਨਾਲੇ ਸੋਚਦਾ ਹਾਂ ਕਿ ਭਾਈ ਰਾਇ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਹਜੂਰ ਸਾਹਿਬ ਦੇ ਰਸਤੇ ਅਠ ਸੌ ਕੋਸ (ਦੂਰ) ਭੈਣੀ ਸਾਹਿਬ ਤੋਂ ਸਰਪਟ ਚੀਨੀ ਘੋੜੀ (ਸਮੇਤ) ਛਿਨ ਮਾਤਰ ਵਿਚ ਪਹੁੰਚ ਕੇ ਸ਼ੇਰ ਤੋਂ ਬਚਾਇਆ ਸੀ, ਬੜੀ ਵਡੀ ਕਰਾਮਾਤ ਏ। ਮੇਰੇ ਅੰਦਰ ਇਹ ਹੈਰਾਨੀ ਭਰਿਆ ਵਿਚਾਰ ਆ ਹੀ ਰਿਹਾ ਸੀ ਕਿ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਾਤ ਸਾਢੇ ਨੌਂ ਵਜੇ ਬੰਬਈ ਪਹੁੰਚਣਾ ਸੀ। ਮੇਰੇ ਕਮਰੇ ਵਿਚ ਬਿਸਤਰੇ ਵਿਚ ਮੇਰੀ ਖਬੀ ਬਾਂਹ ਜੋ ਮੈਂ ਆਪਣੇ ਸਿਰ ਹੇਠਾਂ ਰਖੀ ਹੋਈ ਸੀ, ਉਸੇ ਉਤੇ ਸਤਿਗੁਰੂ ਜੀ ਆਪਣਾ ਸੀਸ ਰਖ ਕੇ ਮੇਰੇ ਵਲ ਪਿੱਠ ਕਰਕੇ ਮੇਰੇ ਨਾਲ ਲਗ ਕੇ ਸੌਂ ਗਏ, ਮੈਂ ਹੈਰਾਨ ਪਰੇਸ਼ਾਨ ਹੋ ਗਿਆ।

ਸਤਿਗੁਰਾਂ ਤੇ ਰਜਾਈ ਦੇ ਕੇ ਮੈਂ ਜੱਫੀ ਪਾ ਲਈ ਤੇ ਮੈਂ ਆਖਿਆ, ਸਚੇ ਪਾਤਸ਼ਾਹ ਜੀ ਤੁਸਾਂ ਬੜੀ ਕਿਰਪਾ ਕੀਤੀ ਏ, ਜੋ ਗਰੀਬਾਂ ਨੂੰ ਨਿਵਾਜਿਆ ਹੈ। ਸਤਿਗੁਰੂ ਜੀ ਥੋੜ੍ਹਾ ਮੁਸਕਰਾ ਪਏ, ਥੋੜੀ ਦੇਰ ਬਾਦ ਜੋ ਮੈਂ ਜੱਫੀ ਪਾਈ ਹੋਈ ਸੀ, ਆਪਣੇ ਸੱਜੇ ਹੱਥ ਨਾਲ (ਮੇਰੀ ਬਾਂਹ) ਫੜ ਕੇ ਮੇਰੇ ਉਪਰ ਰਖ ਦਿਤੀ ਤੇ ਆਪ ਮਲਕੜੇ ਜੇਹੇ ਉਠ ਕੇ ਅਲੋਪ ਹੋ ਗਏ। ਮੈਂ ਬੜਾ ਹੈਰਾਨ ਪਰੇਸ਼ਾਨ ਹੋਇਆ, ਮੈਂ ਛੇਤੀ ਨਾਲ ਉਠ ਕੇ ਦਰਵਾਜੇ ਵਲ ਦੌੜਿਆ ਤੇ ਚਿਟਕਨੀ ਅੰਦਰੋਂ ਬੰਦ ਕਰ ਲਈ। ਚਿਟਕਨੀ ਅਗੇ ਹੀ ਅੰਦਰੋਂ ਬੰਦ ਸੀ, ਸਾਰੀਆਂ ਮੰਜੀਆਂ ਦੇ ਹੇਠਾਂ ਉਪੱਰ ਝਾਤੀ ਮਾਰੀ, ਮਤੇ ਕਿਤੇ ਲੁਕੇ ਹੋਏ ਨਾ ਹੋਣ। ਬੱਚੇ ਸਾਰੇ ਜਾਗ ਪਏ ਤੇ ਉਠ ਕੇ ਬੈਠ ਗਏ, ਮੈਨੂੰ ਹੈਰਾਨ ਹੋ ਕੇ ਪੁਛਣ ਲਗ ਪਏ, ਮੁਸੱਵਰ ਜੀ ਕੀ ਗਲ ਹੈ। ਮੈਂ ਅਖਾਂ ਮਲਾਂ ਤੇ ਆਖਾਂ, ਮੈਂ ਕਿਤੇ ਸੁਪਨਾ ਤਾਂ ਨਹੀਂ ਵੇਖ ਰਿਹਾਂ। ਪਰ ਜੀ ਮੈਂ ਤਾਂ ਹਾਲੀ ਜਾਗ ਹੀ ਰਿਹਾ ਹਾਂ, ਬਚਿਆਂ ਨੂੰ ਮੈਂ ਦਸਿਆ, ਸਤਿਗੁਰੂ ਜੀ ਹੁਣੇ ਏਥੇ ਸਨ। ਉਹ ਸੁਣ ਕੇ ਹੋਰ ਬੜੇ ਪ੍ਰੇਸ਼ਾਨ ਹੋਏ, ਘੰਟਾ ਅਧਾ ਘੰਟਾ ਮੈਂ ਵਿਚਾਰਾਂ ਵਿਚ ਹੀ ਬੈਠਾ ਰਿਹਾ ਕਿ ਉਠਾਂ ਤੇ ਬਤੀ ਬੁਝਾਵਾਂ। ਵਿਚਾਰਾਂ ਵਿਚ ਹੀ ਡੁਬਾ ਪਿਆ ਸੀ ਕਿ ਇਕ ਵਾਰੀ ਕਮਰੇ ਵਿਚੋਂ ਫਿਰ ਆਵਾਜ ਆਈ, ਮੁਸੱਵਰ ਜੀ ਸੌਂ ਜਾਵੋ, ਮੈਂ ਬੰਬਈ ਹਾਂ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

## ਸ੍ਰੀ ਸਤਿਗੁਰੂ ਚੀਨੀ ਵਾਲੇ ਦੇ ਰਾਮਸਰ ਦੇ ਦਰਸ਼ਨ -

**(28 ਮਈ 1987 ਦੇ ਸਤਿਜੁਗ ਅਖਬਾਰ ਦਾ ਅੰਕ ਨੰਬਰ 19)** ਇਕ ਵਾਰ ਮੈਂ ਸ੍ਰੀ ਜੀਵਨ ਨਗਰ ਰਾਤ ਲੰਮਾ ਪਿਆ ਹੋਇਆ ਸੀ। ਵੇਖਦਾ ਹਾਂ ਆਪਣੇ ਘਰ ਅੰਮ੍ਰਿਤ ਵੇਲੇ ਇੰਝ ਮਲੂਮ ਹੋਇਆ ਜਿਵੇਂ ਸ੍ਰੀ ਭੈਣੀ ਸਾਹਿਬ ਰਾਮਸਰ ਦੇ ਦੁਆਲੇ ਉਚੇ ਨੀਵੇਂ ਟਿਬਿਆਂ ਉਤੇ ਟਾਵੇਂ ਟਾਵੇਂ ਦਰਖਤ ਖੜੇ ਹਨ, ਪਰ ਪਤਝੜ ਜਾਪਦੀ ਹੈ। ਇਕ ਖੁਲ੍ਹੀ ਥਾਂ ਤੇ ਨਿਕੀਆਂ ਇਟਾਂ ਦਾ ਇਕ ਥੜਾ ਬਣਿਆ ਹੋਇਆ ਹੈ, ਰਾਮਸਰ ਸਰੋਵਰ ਦੇ ਕੋਲ ਹੀ ਥੜੇ ਤੇ ਇਕ ਜਲ ਦਾ ਵਡਾ ਗੜਵਾ ਪਾਣੀ ਨਾਲ ਭਰਿਆ ਪਿਆ ਏ। ਉਪਰੋਂ ਸੁਚੀ ਰੁਮਾਲੀ ਨਾਲ ਢਕਿਆ ਹੋਇਆ ਹੈ। ਪਾਸ ਹੀ ਦੋ ਜਹਾਨਾਂ ਦੇ ਮਾਲਿਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿਰ ਤੇ ਪਰਨਾ ਲਪੇਟੀ ਬੈਠੇ

ਦਾਤਨ ਕਰ ਰਹੇ ਹਨ, ਫਿਰ ਪਿੰਡੇ ਤੇ ਤੇਲ ਵੀ ਆਪ ਹੀ ਮਲ ਕੇ ਇਸ਼ਨਾਨ ਵੀ ਆਪ ਹੀ ਕੀਤਾ ਹੈ। ਮੈਂ ਸਤਿਗੁਰਾਂ ਨੂੰ ਝਟ ਪਛਾਣ ਲਿਆ ਤੇ ਬੜੇ ਅਦਬ ਸਹਿਤ ਚਰਨਾਂ ਤੇ ਮਥਾ ਟੇਕਿਆ। ਸਚੇ ਪਾਤਸ਼ਾਹ ਮੈਨੂੰ ਆਖਣ ਲਗੇ, ਵਰਿਆਮ ਸਿੰਘਾ, ਮੇਰਾ ਕਿੰਨਾ ਚਿਰ ਤੋਂ ਬੜਾ ਜੀਅ ਕਰਦਾ ਸੀ ਕਿ ਸ੍ਰੀ ਭੈਣੀ ਸਾਹਿਬ ਦਾ ਜਾ ਕੇ ਦਰਸ਼ਨ ਕਰਾਂ ਤੇ ਰਾਮਸਰ ਦੇ ਜਲ ਨਾਲ ਇਸ਼ਨਾਨ ਕਰਾਂ। ਸਾਮਨੇ ਅਸਤਬਲਾਂ ਦੇ ਬਰਾਂਡੇ ਵਿਚ ਚਲ, ਮੈਂ ਵੀ ਆਉਂਦਾ ਹਾਂ। ਜਦ ਮੈਂ ਬਰਾਂਡੇ ਵਲ ਗਿਆ, ਅਗੇ ਭਾਈ ਨਾਨੂ ਸਿੰਘ ਸਚੇ ਪਾਤਸ਼ਾਹ ਦਾ ਲੰਗਰ ਤਿਆਰ ਕਰ ਰਿਹਾ ਸੀ। ਮੈਂ ਮੱਥਾ ਟੇਕਿਆ, ਭਾਈ ਜੀ ਵੇਖਕੇ ਬੜੇ ਖੁਸ਼ ਹੋਏ ਤੇ ਕਹਿਣ ਲਗੇ, ਮੁਸੱਵਰ ਜੀ, ਅਸੀਂ ਹੁਣ ਏਥੇ ਨੇੜੇ ਹੀ ਆ ਗਏ ਹਾਂ। ਕਲਕਤੇ ਵਿਚ ਇਕ ਵਡੇ ਸੇਠ ਜੀ ਹਨ, ਉਸ ਪਾਸ ਰੂਸ ਦੀਆਂ ਕਾਰਾਂ ਦੀ ਏਜੰਸੀ ਹੈ। ਉਹ ਸਤਿਗੁਰਾਂ ਵਾਸਤੇ ਖੁਲੀ ਥਾਂ ਤੇ ਚੁਬਾਰਾ ਬਰਾਂਡਾ ਲੰਗਰ ਦਾ ਪੂਰਾ ਇੰਤਜ਼ਾਮ ਰਖਦਾ ਹੈ ਅਤੇ ਸਤਿਗੁਰੂ ਜੀ ਸੇਠ ਜੀ ਨਾਲ ਬੜਾ ਪਿਆਰ ਰਖਦੇ ਹਨ। ਸਤਿਗੁਰੂ ਜੀ ਜਿੰਨੇ ਦਿਨ ਜੀਅ ਕਰੇ ਅਟਕਦੇ ਹਨ, ਫੇਰ ਚਲੇ ਜਾਂਦੇ ਹਨ। ਇਤਨੇ ਨੂੰ ਸਾਰਾ ਕੁਝ ਮੇਰੇ ਅਗੋਂ ਅਲੋਪ ਹੋ ਗਿਆ।

## ਮੰਡੀ ਹਿਮਾਚਲ ਵਿਚ ਦਰਸ਼ਨ :-

ਸੰਮਤ 2004 ਦੇ ਹੋਲੇ ਤੋਂ ਕੁਝ ਦਿਨ ਪਹਿਲਾਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਹੁਕਮ ਕੀਤਾ, ਮੁਸੱਵਰ ਜੀ ਲਾਹੌਰੋਂ ਆਪਣਾ ਪਰਿਵਾਰ ਲੈ ਕੇ ਮੰਡੀ ਸਕੇਤ ਚਲੇ ਜਾਓ, ਅਸੀਂ ਸੇਠ ਹਰਬੰਸ ਸਿੰਘ ਜੀ ਪੁਲ ਵਾਲਿਆਂ ਦੇ ਘਰ ਚਲੇ ਗਏ। ਸੇਠ ਜੀ ਨੇ ਸਾਡਾ ਡੇਰਾ ਸੜਕ ਕਿਨਾਰੇ ਇਕ ਸਰਕਾਰੀ ਛੱਪਰ ਦੇ ਕਮਰੇ ਵਿਚ ਲਵਾ ਦਿਤਾ। ਪੰਜ ਛੇ ਮਹੀਨੇ ਲੰਘ ਗਏ, ਗਰਮੀਆਂ ਦਾ ਮੌਸਮ ਸੀ, ਬਰਾਂਡੇ ਵਿਚ ਮੰਜੀ ਤੇ ਲੰਮਾ ਪਿਆ ਹੋਇਆ ਸੀ। ਸ਼ਾਮ ਚਾਰ ਪੰਜ ਦਾ ਵਕਤ ਹੋਵੇਗਾ। ਮੇਰੇ ਵੇਖਦਿਆਂ ਹੀ ਇਕ ਸੰਗਮਰਮਰ ਦੇ ਥੜੇ ਤੇ ਸਤਿਗੁਰੂ ਰਾਮ ਸਿੰਘ ਜੀ ਬਿਅੰਤ ਸਾਧ ਸੰਗਤ ਸਮੇਤ ਦਰਸ਼ਨ ਦੇ ਰਹੇ ਹਨ। ਸਤਿਗੁਰਾਂ ਦੇ ਸੀਸ ਤੇ ਚੌਰ ਝੁਲਾਇਆ ਜਾ ਰਿਹਾ ਹੈ। ਸਚੇ ਪਾਤਸ਼ਾਹ ਜੀ ਬਾਕੀ ਸਾਰੀ ਸੰਗਤ ਤੋਂ ਉਚੇ ਉਚੇ ਜਾਪਦੇ ਹਨ, ਬਾਕੀ ਸੰਗਤ ਵੀ ਸਫੈਦ ਬਸਤਰਾਂ ਵਿਚ ਸੁਭਾਏਮਾਨ ਹੈ। ਸਤਿਗੁਰੂ ਜੀ ਪਾਠ ਕਰ ਰਹੇ ਹਨ, ਬਾਕੀ ਸੰਗਤ ਤੇ ਮਾਈਆਂ ਬੀਬੀਆਂ ਵੀ ਕੋਈ ਗੁਟਕੇਆਂ ਤੋਂ ਪਾਠ ਤੇ ਕਈ ਮਾਲਾ ਫੇਰ ਰਹੀਆਂ ਹਨ। ਬਾਕੀ ਸਿਖਾਂ ਵਿਚੋਂ ਤੇ ਬੀਬੀਆਂ ਨੂੰ ਜਿਵੇਂ ਕਿਸੇ ਨੂੰ ਗੁਟਕੇ ਦੀ ਜਾਂ ਕਿਸੇ ਚੀਜ ਦੀ ਜਰੂਰਤ ਹੁੰਦੀ, ਉਸਦੀ ਭਾਖਿਆ ਦੇ ਮੁਤਾਬਿਕ ਉਸਦੇ ਅਗੇ ਆ ਹਾਜ਼ਰ ਹੁੰਦੀ ਹੈ।

ਸਾਧ ਸੰਗਤ ਜੀ ਇਹ ਕੋਈ ਸੁਪਨਾ ਨਹੀਂ, ਸਾਮਨੇ ਬਰਾਂਡੇ ਵਿਚ ਮੇਰੀ ਸਿਖਨੀ ਬਚਿਆਂ ਨੂੰ ਲੈ ਕੇ ਲੰਗਰ ਬਣਾ ਰਹੀ ਏ ਤੇ ਮੈਂ ਮਸਤੀ ਵਿਚ ਝੂਮ ਝੂਮ ਕੇ ਬੋਲੀ ਜਾ ਰਿਹਾ ਹਾਂ ਤੇ ਬਾਕੀਆਂ ਨੂੰ ਚੁਪ ਰਹਿਣ ਦਾ ਇਸ਼ਾਰਾ ਕਰ ਰਿਹਾ ਹਾਂ ਤੇ ਬਿਰਤਾਂਤ ਸ਼ੁਰੂ ਕਰ ਰਿਹਾ ਹਾਂ। ਸਤਿਗੁਰਾਂ ਦੇ ਮਸਤਕ ਦੇ ਪ੍ਰਕਾਸ਼ ਦੀਆਂ ਕਿਰਨਾਂ ਜਿਵੇਂ ਚੰਨ ਤੇ ਸੂਰਜ ਵਿਚੋਂ ਕਿਰਨਾਂ ਨਿਕਲਦੀਆਂ ਹਨ, ਮੇਰੇ ਤੇ ਸਾਡੇ ਵਿਹੜੇ ਵਿਚ ਪੈ ਰਹੀਆਂ ਹਨ। ਮੇਰੀ ਵਡੀ ਲੜਕੀ ਗੁਰਸ਼ਰਨ ਆਪਣੀ ਮਾਤਾ ਨੂੰ ਕੈਹਨ ਲਗੀ, ਬੀਬੀ ਸਾਡੇ ਵੇਹੜੇ ਵਿਚ ਬੜੀਆਂ ਸੁੰਦਰ ਚਿਟੀਆਂ ਕਿਰਨਾਂ ਪੈ ਰਹੀਆਂ ਹਨ, ਮੈਂ ਉਸੇ ਮਸਤੀ ਵਿਚ ਕੁਝ ਬੋਲ ਰਿਹਾ ਹਾਂ। ਜਦੋਂ ਰਿਸਮਾਂ ਨਿਕਲ ਕੇ ਧਰਤੀ ਤੇ ਪੈ ਰਹੀਆਂ ਸਨ, ਸਤਿਗੁਰੂ ਰਾਮ ਸਿੰਘ ਜੀ ਮੈਨੂੰ ਕਹਿ ਰਹੇ ਸਨ, ਵਰਿਆਮ ਸਿੰਘ ਸਭ ਖੰਡ ਬ੍ਰਹਿਮੰਡ ਮੇਰੇ ਹੁਕਮ ਵਿਚ ਹਨ, ਮੈਂ ਹੀ ਕਰਤਾ ਤੇ ਮੈਂ ਹੀ ਖੈ ਕਰਨ ਵਾਲਾ ਹਾਂ, ਇਤਨੇ ਨੂੰ ਜ਼ਮੀਨ ਇਕ ਦਮ ਘੁੰਮਣ ਲਗ ਪਈ, ਜਿਵੇਂ ਲਾਟੂ ਘੁੰਮਦਾ ਹੈ, ਧਰਤੀ ਤੇ ਪਰਬਤ ਸਭ ਸੋਨੇ ਦੇ ਤੇ ਫੇਰ ਚਾਂਦੀ ਦੇ ਪਹਾੜ ਫੇਰ ਹੋਰ ਧਾਤਾਂ ਦੇ ਪਹਾੜ ਬਣ ਬਣਕੇ ਜੋਰ ਨਾਲ ਘੁੰਮੀ ਜਾਂਦੇ ਹਨ। ਕਿਤੇ ਹਰੇ ਪੰਨੇ ਲਾਲਾਂ ਦੀਆਂ ਝਿਲਮਿਲ

ਕਰਦੀਆਂ ਪਹਾੜੀ ਡਾਰਾਂ ਦੀਆਂ ਡਾਰਾਂ ਦਿਸਨ, ਜ਼ਮੀਨ ਇਕ ਦਮ ਜ਼ੋਰ ਦੀ ਘੁੰਮ ਰਹੀ ਏ। ਸਤਿਗੁਰੂ ਜੀ ਮੈਨੂੰ ਕੈਂਹਦੇ ਹਨ, ਹੁਣ ਹੇਠਾਂ ਮਾਤ ਲੋਕ ਤੇ ਝਾਤੀ ਮਾਰ, ਸਮੁੰਦਰਾਂ ਵਿਚ ਮੱਛ ਕੱਛ ਆਦਿ ਜਾਨਵਰਾਂ ਦਾ ਕੋਈ ਅੰਤ ਨਹੀਂ। ਜ਼ਮੀਨ ਇਕ ਦਮ ਘੁੰਮ ਰਹੀ ਏ ਤੇ ਰਿਸਮਾਂ ਨਿਕਲ ਰਹੀਆਂ ਹਨ, ਅਮੀਰੀ ਗਰੀਬੀ ਦੀਆਂ ਵੀ ਕਈ ਝਲਕਾਂ ਵੇਖੀਆਂ। ਗਰੀਬੀ ਦੀ ਵੀ ਹੱਦ ਹੋ ਗਈ, ਰੋਟੀਓ ਤੰਗ ਤੇ ਅਮੀਰੀ ਦੀ ਵੀ ਕੋਈ ਹੱਦ ਨਹੀਂ ਸੀ। ਪੂਰੇ ਸੰਸਾਰੀ ਸੁਖ ਰਬ ਦਿਤੇ ਯਾਦ ਹੀ ਨਹੀਂ, ਕਾਰਾਂ ਮੋਟਰਾਂ ਹਰ ਕੋਠੀ ਦੇ ਦਰਵਾਜੇ ਅਗੇ ਖੜ੍ਹੀਆਂ ਹਨ। ਥੋੜੇ ਚਿਰ ਬਾਅਦ ਵਿਚ ਨਜ਼ਾਰਾ ਅੱਖੋਂ ਓਝਲ ਹੋ ਗਿਆ।

### ਮੰਡੀ ਦੀ ਹੋਰ ਵਾਰਤਾ :-

**(4 ਜੂਨ 1987 ਦਾ ਸਤਿਜੁਗ ਅਖਬਾਰ ਦਾ ਅੰਕ ਨੰਬਰ 20, ਜਿਲਦ ਨੰਬਰ 62)**

ਜਦ ਮੈਂ ਹਨੇਰੇ ਪਏ ਘਰ ਆਇਆ, ਗਵਾਂਢਨ ਬੀਬੀ ਕਰਤਾਰ ਕੌਰ ਕੈਹਣ ਲਗੀ, ਮੁਸੱਵਰ ਜੀ, ਲੌਢੇ ਵੇਲੇ ਤੁਹਾਨੂੰ ਕੀ ਹੋ ਗਿਆ ਸੀ। ਮੈਂ ਹੱਥ ਜੋੜ ਕੇ ਅਰਜ਼ ਕੀਤੀ, ਭੈਣ ਜੀ ਉਸ ਵਕਤ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਮੈਨੂੰ ਸਨਮੁਖ ਦਰਸ਼ਨ ਦੇ ਰਹੇ ਸਨ। ਫਿਰ ਮੇਰੀ ਸਿਖਨੀ ਤੇਜ ਕੌਰ ਬਚੇ ਤੇ ਗਵਾਂਢਨ ਕਰਤਾਰ ਕੌਰ ਸਭ ਵੈਰਾਗੀ ਹੋ ਗਏ।

ਹੁਣ ਕੀ ਸੀ, ਚਿਤ ਉਪਰਾਮ ਰਹਿਣ ਲਗ ਪਿਆ, ਬੋਲਨਾ ਚਲਨਾ ਬੰਦ ਹੋ ਗਿਆ, ਅੰਦਰ ਮਸਤੀ ਦਾ ਝੂਟਾ ਆਈ ਜਾਏ। ਇੰਝ ਮਲੂਮ ਹੋਵੇ ਜਿਵੇਂ ਮੈਂ ਇਸ ਧਰਤੀ ਤੇ ਹੀ ਨਹੀਂ ਦੇਵਤਿਆਂ ਵਾਂਗ ਧਰਤੀ ਤੋਂ ਉਚਾ ਹੀ ਉਚਾ ਹਰ ਪਾਸੇ ਉਡਦਾ ਰਹਿੰਦਾ ਹਾਂ। ਜੇ ਮੈਂ ਉਡਾਂ ਤਾਂ ਮੇਰੇ ਨਾਲ ਕੋਈ ਉਡੇ ਜੇ ਗਲਬਾਤ ਕਰਾਂ ਤਾਂ ਨਾਲ ਕੋਈ ਬੋਲੇ ਜੇ ਪ੍ਰਸ਼ਾਦ ਛਕਾਂ ਤਾਂ ਨਾਲ ਕੋਈ ਛਕੇ ਜਿਵੇਂ ਸਤਿਗੁਰੂ ਜੀ ਮੇਰੇ ਨਾਲ ਹੀ ਹਰ ਵਕਤ ਰਹਿੰਦੇ ਹਨ।

ਮੰਡੀ ਵਾਲੇ ਰਾਜੇ ਨੇ ਇਕ ਤਸਵੀਰ ਬਨਾਣ ਲਈ ਮੈਨੂੰ ਕਿਹਾ। ਮੈਂ ਤਿਆਰ ਕਰਕੇ ਰਾਜੇ ਦੇ ਐਹਲਕਾਰ ਲਾਲਾ ਇੰਦਰਸੈਨ ਨੂੰ ਸੌਂਪ ਆਇਆ, ਰਾਜਾ ਸਾਹਿਬ ਕਿਤੇ ਬਾਹਰ ਗਏ ਹੋਏ ਸਨ। ਰਾਤ ਮੈਂ ਉਸ ਮੰਗੋਈ ਵਾਲਾ ਮਹੱਲਾ (ਰਾਮ ਨਗਰ) ਦੀ ਮਸੀਤ ਵਿਚ ਜੋ ਹੁਣ ਮੰਦਰ ਹੈ ਆਣ ਡੇਰਾ ਲਗਾਇਆ। ਪ੍ਰਸ਼ਾਦ ਸਿਖਾਂ ਨਾਮਧਾਰੀਆਂ ਦੇ ਘਰ ਛਕ ਲਿਆ, ਲੋਈ ਦੀ ਝੁੰਬ ਮਾਰ ਸਮਾਧੀ ਲਾ ਬੈਠ ਗਿਆ। ਬਿਰਤੀ ਤਾਂ ਅਗੇ ਹੀ ਚੜ੍ਹੀ ਹੋਈ ਸੀ, ਦਰਸ਼ਨ ਹੋ ਗਏ। ਕਦੀ ਕਦੀ ਮੇਰੇ ਦੁਆਲੇ ਬਿਜਲੀ ਜੈਸੀ ਚਮਕ ਘੁੰਮੇ ਤੇ ਫਿਰ ਮੂੰਹ ਵਿਚ ਅੰਦਰ ਲੰਘ ਜਾਵੇ, ਰਾਤ 11-12 ਵਜੇ ਨੀਂਦ ਨੇ ਆਨ ਦਬਿਆ ਤੇ ਮੈਂ ਸੌਂ ਗਿਆ। ਏਸੇ ਤਰ੍ਹਾਂ ਪੰਜ ਛੇ ਦਿਨ ਲੰਘ ਗਏ, ਬਰਖਾ ਏਨੀ ਤੇਜ ਕਿ ਕਿਤੇ ਬਾਹਰ ਨਿਕਲਿਆ ਨਾ ਜਾਵੇ। ਮੈਂ ਸੰਤ ਹਰਬੰਸ ਸਿੰਘ ਜੀ ਦੇ ਸਪੁਤਰ ਹਰਭਜਨ ਸਿੰਘ ਜੀ ਵਲ ਭਜ ਕੇ ਪ੍ਰਸ਼ਾਦਾ ਛਕ ਆਵਾਂ ਤੇ ਮੰਦਰ ਵਿਚ ਹੀ ਡੇਰਾ ਲਾ ਲਿਆ। ਸਤ ਦਿਨ ਅਤੇ ਰਾਤ ਵਰਖਾ ਹੁੰਦੀ ਰਹੀ। ਮੁਕਾ ਗਲ ਕਿ ਸਤ ਦਿਨ ਸੂਰਜ ਮਹਾਰਾਜ ਜੀ ਨੇ ਛੁਟੀ ਲਈ ਹੋਈ ਸੀ ਤੇ ਬਰਖਾ ਮੋਹਲੇਧਾਰ ਹੁੰਦੀ ਰਹੀ।

ਅੱਠਵੇਂ ਦਿਨ ਕੁਝ ਲੋ ਨਿਕਲੀ ਧੁਪ ਲਗੀ, ਮੈਂ ਸੰਤ ਭਗਵਾਨ ਸਿੰਘ ਜੀ ਵੈਦ ਰਾਜ ਸ਼ੇਖੂਪੁਰੇ ਵਾਲਿਆਂ ਪਾਸ ਕਦੀ ਕਦੀ ਜਾ ਬੈਠਦਾ। ਮੇਰਾ ਚੇਹਰਾ ਉਦਾਸਿਆ ਉਦਾਸਿਆ ਤੇ ਚੁਪ ਚੁਪ ਵੇਖ ਕੇ ਸੰਤ ਕਹਿਣ ਲਗੇ, ਮੁਸੱਵਰ ਜੀ ਕੀ ਕੋਈ ਬੀਮਾਰੀ ਹੈ, ਜਾਂ ਉਂਝ ਹੀ ਰਬ ਦੇ ਰੰਗ ਵਿਚ ਰਤੇ ਰਹਿੰਦੇ ਹੋ? ਉਹਨਾਂ ਮੇਰਾ ਅੰਦਰ ਛੇਤੀ ਹੀ ਵੇਖਨਾ ਚਾਹਿਆ, ਮੈਂ ਆਪਣੀ ਸੁਕੇਤ ਵਾਲੀ ਤੇ ਮੰਡੀ ਵਾਲੀ ਸਾਰੀ ਰਾਮ ਕਹਾਣੀ ਕਹਿ ਸੁਨਾਈ,

ਉਹਨਾਂ ਬੜੇ ਗੌਰ ਨਾਲ ਸੁਣ ਕੇ ਆਖਿਆ, ਮੁਸੱਵਰ ਜੀ ਤੁਸੀਂ ਭਾਗਾਂ ਵਾਲੇ ਹੋ। ਐਸੇ ਐਸੇ ਦਰਸ਼ਨ ਮਹਾਂ ਪੁਰਸ਼ਾਂ, ਗੁਰੂਆਂ, ਸਤਿਗੁਰੂਆਂ ਦੇ ਜਾਗਦਿਆਂ ਵਡੇ ਭਾਗਾਂ ਵਾਲਿਆਂ ਨੂੰ ਹੀ ਹੁੰਦੇ ਹਨ। ਸੁਕੇਤ ਵਾਲੇ ਤੇ ਏਥੇ ਮੰਡੀ ਵਾਲਿਆਂ ਦਰਸ਼ਨਾਂ ਵਿਚ ਅਲੌਕਿਕ ਹੀ ਰਸ ਹੈ ਪਰ ਖਾਮੋਸ਼ ਰਹਿਣਾ।

ਮੰਡੀ ਵਾਲਾ ਰਾਜਾ ਕਿਤੇ ਟੂਰ ਤੇ ਗਿਆ ਹੋਇਆ ਸੀ, ਮੈਂ ਵਾਪਸ ਪੈਦਲ ਹੀ ਸੁਕੇਤ ਪਰਤ ਆਇਆ। ਸੁਕੇਤ ਸਾਡਾ ਡੇਰਾ ਇਕ ਸੜਕ ਕੰਢੇ ਬਾਉਲੀ ਦੇ ਪਾਸ ਹੀ ਸਰਕਾਰੀ ਛਪਰ ਵਿਚ ਲਗਾ ਹੋਇਆ ਸੀ। ਰਾਤ ਸੁਤਾ, ਸਵੇਰੇ ਬਉਲੀ ਤੋਂ ਇਸ਼ਨਾਨ ਕੀਤਾ। ਸਮਾਧੀ ਲਾਈ ਮੇਰੇ ਸਾਮਨੇ ਚੀਨੀ ਵਾਲੇ ਸਤਿਗੁਰੂ ਬੁਕਲ ਮਾਰੀ ਬੈਠੇ ਦਰਸ਼ਨ ਦੇ ਰਹੇ ਸੀ, ਮੈਂ ਮੱਥਾ ਟੇਕਿਆ (ਇੰਝ ਮਲੂਮ ਹੋਵੇ ਜਿਵੇਂ ਮੇਰਾ ਤੀਸਰਾ ਨੇਤਰ ਮਸਤਕ ਵਿਚੋਂ ਖੁਲ੍ਹ ਗਿਆ ਹੈ), ਸਚੇ ਪਾਤਸ਼ਾਹ ਹੁਕਮ ਕੀਤਾ ਸਾਨੂੰ ਗਰਮ ਜਲ ਨਾਲ ਇਸ਼ਨਾਨ ਕਰਾ। ਆਪ ਇਸ਼ਨਾਨ ਕਰਕੇ ਅਲੋਪ ਹੋ ਗਏ। ਅਗਲੇ ਦਿਨ ਫੇਰ ਸਤਿਗੁਰੂ ਜੀ ਨੇ ਦਰਸ਼ਨ ਦਿਤੇ, ਹੁਕਮ ਕੀਤਾ ਕਿ ਪੈਹਲਾਂ ਮਾਲਿਸ਼ ਕਰ ਫੇਰ ਚਿਟੀ ਮੱਕੀ ਦਾ ਪ੍ਰਸ਼ਾਦਾ ਛਕਾਂਗੇ, ਫੇਰ ਅਲੋਪ ਹੋ ਗਏ।

ਇਕ ਲਾਲ ਟੈਲਾਂ ਦੇ ਬੰਗਲੇ ਵਿਚ ਨਦੀ ਦੇ ਕਿਨਾਰੇ ਪਹਾੜੀ ਹੈ, ਜਿਥੇ ਸੂਰਜ ਦੀ ਧੁਪ ਰੋਜ ਆਉਂਦੀ ਸੀ। ਮੈਂ ਵੀ ਉਥੇ ਬੈਠਦਾ ਹੁੰਦਾ ਸਾਂ, ਇਕ ਦਿਨ ਉਥੇ ਬੈਠਿਆਂ ਸਚੇ ਪਾਤਸ਼ਾਹ ਦੇ ਦਰਸ਼ਨ ਹੋਏ। ਮੈਨੂੰ ਮਾਲਿਸ਼ ਦਾ ਹੁਕਮ ਹੋਇਆ ਸੀ, ਮੈਂ ਮਾਲਿਸ਼ ਕਰਨ ਲਗਾ ਤਾਂ ਸਤਿਗੁਰਾਂ ਦੀ ਛਾਤੀ ਵਿਚ ਇਕ ਤੀਰ ਖੁਬਿਆ ਹੋਇਆ ਮੈਨੂੰ ਭਾਸਿਆ। ਮੈਂ ਛੇਤੀ ਨਾਲ ਪੁਟ ਕੇ ਪਰਾਂ ਸੁਟ ਦਿਤਾ ਤੇ ਮੇਰੀ ਚੀਕ ਨਿਕਲ ਗਈ, ਤੀਰ ਤੇ ਲਿਖਿਆ ਹੋਇਆ ਸੀ, “ਸੰਗਤ ਦੇ ਵਿਛੋੜੇ ਦਾ ਤੀਰ।” ਸੱਚੇ ਪਾਤਸ਼ਾਹ ਆਖਿਆ ਇਹ ਸੰਗਤ ਦੇ ਵਿਛੋੜੇ ਦਾ ਤੀਰ ਜੋ ਅਠੇ ਪੈਹਰ ਮੇਰੀ ਛਾਤੀ ਵਿਚ ਰੜਕਦਾ ਰੈਂਹਦਾ ਏ। ਜਿਥੋਂ ਤੀਰ ਪੁਟਿਆ ਸੀ, ਉਥੇ ਬੜਾ ਭਾਰੀ ਜਖਮ ਹੋ ਗਿਆ, ਮੈਂ ਜਖਮ ਚਟ ਚਟ ਕੇ ਮੇਲ ਦਿਤਾ। ਚੀਸ ਫਿਰ ਵੀ ਨਾ ਗਈ, ਕਦੀ ਕਦੀ ਹਾਏ ਮੂੰਹੋਂ ਨਿਕਲ ਜਾਵੇ, ਫੇਰ ਮੇਰਾ ਇਕ ਸੂਖਮ ਸਰੀਰ ਸਤਿਗੁਰਾਂ ਦੇ ਅੰਦਰ ਪ੍ਰਵੇਸ਼ ਕਰ ਗਿਆ ਤੇ ਅੰਦਰਲੀਆਂ ਨਾੜਾਂ ਵੀ ਜੋ ਤੀਰ (ਖੰਜਰ) ਨਾਲ ਕਟੀਆਂ ਪਈਆਂ ਸੀ। ਉਹ ਵੀ ਚਟ ਚਟ ਕੇ ਮੇਲ ਦਿਤੀਆਂ ਤਾਂ ਆਪ ਗਰਮ ਜਲ ਦਾ ਇਸ਼ਨਾਨ ਕਰ ਮੱਕੀ ਦਾ ਪ੍ਰਸ਼ਾਦਾ ਛਕ ਉਸੇ ਬੰਗਲੇ ਵਿਚ ਚਾਦਰ ਲੈ ਕੇ ਬਰਾਜ ਗਏ ਤੇ ਅਲੋਪ ਹੋ ਗਏ। ਸਤਿਗੁਰਾਂ ਦੇ ਪਊਏਆਂ ਤੇ ਜੋ ਉਂਗਲੀਆਂ ਦੇ ਨਿਸ਼ਾਨ ਪਏ ਹੋਏ ਸੀ, ਮੈਨੂੰ ਹਾਲੀ ਵੀ ਉਸੇ ਤਰ੍ਹਾਂ ਦਿਸਦੇ ਰਹਿੰਦੇ ਤਾਂ ਅਖੀਆਂ ਵਿਚੋਂ ਫਰਨ ਫਰਨ, ਜਲ ਦੀਆਂ ਧਾਰਾਂ ਛੁਟ ਪੈਂਦੀਆਂ ਹਨ। ਇਕ ਦਿਨ ਮੈਂ ਅਰਜ਼ ਕੀਤੀ, ਆਪ ਸੰਗਤ ਨੂੰ ਦਰਸ਼ਨ ਕਿਉਂ ਨਹੀਂ ਦੇਂਦੇ, ਆਪ ਨੇ ਬਚਨ ਕੀਤਾ ਇਹ ਸ਼ਬਦ ਦੀ ਕਾਰ ਹੈ, ਮੈਂ ਸੰਗਤ ਵਿਚ ਹੀ ਹਾਂ, ਮੇਰੀ ਗਦੀ ਖਾਲੀ ਨਹੀਂ, ਭਜਨ ਬਾਣੀ ਤਕੜੇ ਹੋ ਕੇ ਕਰੋ।

ਸੰਤ ਰਲਾ ਸਿੰਘ ਜੀ ਬੜੇ ਮਿਠੇ ਸੁਭਾ ਤੇ ਬੰਦਗੀ ਵਾਲੇ ਸਾਧੂ ਸਨ, ਉਹਨਾਂ ਦੇ ਸੇਵਕ ਸੰਤ ਸੁਖਦੇਵ ਸਿੰਘ ਜੀ ਤੇ ਸੰਤ ਮਹਾਂ ਪੁਰਖ ਸੀ। ਮਹਾਂ ਪੁਰਖਾਂ ਦਾ ਤਾਂ ਸੋਧ ਦਾ ਨਿਤਨੇਮ ਵਖਰਾ ਤੇ ਖੁਲੇ ਹੋਣ ਤਾਂ ਵਖਰਾ ਸੀ। ਸੰਤ ਰਲਾ ਸਿੰਘ ਜੀ ਜਦ ਕਦੀ ਮੇਹਰ ਵਿਚ ਆਉਣ ਤਾਂ ਆਪਣੇ ਚਮਤਕਾਰ ਮੈਨੂੰ ਸੁਣਾ ਦੇਂਦੇ ਸੀ ਤੇ ਮੇਰੇ ਕੋਲੋਂ ਵੀ ਸੁਣ ਲੈਂਦੇ ਸੀ।

ਹੁਣ ਵੀ ਜਦ ਕਦੀ ਦੀਵਾਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਗੀਆਂ ਸਿੰਘਾਂ ਨੂੰ ਕਹਿੰਦੇ ਕਿ ਰਖੋ ਚੌਥੇ ਜਾਂ ਪੰਜਵੇਂ ਕਾਲੇ ਸੁਰ ਤੇ ਉਂਗਲ, ਮੇਰੀ ਹਾਲਤ ਫਿਰ ਉਹੀ ਹੋ ਜਾਂਦੀ ਤਾਂ ਸਤਿਗੁਰੂ ਰਾਮ ਸਿੰਘ ਜੀ ਮੇਰੀ ਪਿੱਠ ਤੇ ਹੱਥ ਫੇਰਦੇ ਨਜ਼ਰ ਆਉਂਦੇ। ਸਵਰਗਵਾਸੀ ਸੰਤ ਦੁਆਰਕਾ ਸਿੰਘ ਜੀ ਹਮੇਸ਼ਾਂ ਮੈਨੂੰ ਕਹਿੰਦੇ ਰਹਿੰਦੇ ਸੀ, ਮੁਸੱਵਰ ਜੀ ਕੁਝ ਆਪਨੀ ਵਿਥਿਆ ਲਿਖਾਉ ਇਸ ਵਿਚ ਵੀ ਸਾਧ ਸੰਗਤ ਦਾ ਭਲਾ ਹੀ ਹੋਵੇਗਾ, ਨਾਮ ਰਸੀਆਂ ਦੀ ਸਤਿਗੁਰਾਂ ਦੇ ਚਰਨਾਂ ਵਿਚ ਪ੍ਰੀਤੀ ਵਧੇਗੀ।

**ਭਜਨ ਪੁਛਣਾ ਤੇ ਸੰਤਾਂ ਚਵਿੰਡੇ ਵਾਲਿਆਂ ਦੀ ਸੰਗਤ :-**

**(11 ਜੂਨ 1987 ਈਸਵੀ ਦਾ ਸਤਿਜੁਗ ਅਖਬਾਰ ਦਾ ਅੰਕ ਨੰਬਰ 21)**

ਸੰਨ 1923-24 ਦਾ ਵਾਕਿਆ ਹੈ ਕਿ ਮੈਂ ਪਿੰਡ ਮਲੂਵਾਲੀ ਜਿਲਾ ਸਿਆਲਕੋਟ ਤੋਂ ਸਿਆਨੀ ਪਿੰਡ ਵਿਚ ਪੜ੍ਹਦਾ ਸੀ। ਸਾਡੇ ਪਿੰਡ ਵਿਚ ਚਾਚਾ ਈਸ਼ਰ ਸਿੰਘ ਜੀ ਠੇਕੇਦਾਰ ਪੱਕੇ ਨਾਮਧਾਰੀ ਸਨ, ਗੁਰਦੁਆਰੇ ਵਿਚ ਚੰਗਾ ਭਜਨ ਕੀਰਤਨ ਹੁੰਦਾ ਰਹਿੰਦਾ ਸੀ। ਚਾਚਾ ਜੀ ਦੇ ਪਿਤਾ ਬਾਪੂ ਗੰਡਾ ਸਿੰਘ ਜੀ ਸੂਰਜ ਪ੍ਰਕਾਸ਼ ਦੀ ਕਥਾ ਬੜੇ ਪ੍ਰੇਮ ਨਾਲ ਕਰਦੇ ਤੇ ਬਾਪੂ ਝੰਡਾ ਸਿੰਘ ਜੀ ਵੀ ਵਾਕ ਲੈਂਦੇ ਹੁੰਦੇ ਸਨ। ਮੇਰੇ ਪਿਤਾ ਸ੍ਰ. ਲਹਿਣਾ ਸਿੰਘ ਜੀ ਤੇ ਮਾਤਾ ਇੰਦਰ ਕੌਰ ਮੇਰੇ ਬਚਪਨ ਵਿਚ ਹੀ ਚੜ੍ਹਾਈ ਕਰ ਗਏ ਸੀ। ਅਸੀਂ ਚਾਰ ਭਰਾ ਸੀ, ਸੰਤ ਸ਼ੇਰ ਸਿੰਘ ਜੀ ਹੰਸ ਜੋ ਹਰਫਨ ਮੌਲਾ ਸੀ, ਸ੍ਰ ਜਗਤ ਸਿੰਘ ਜੋ ਬੰਬਈ ਹਰਮੋਨੀਅਮ ਵਾਜਿਆਂ ਦੇ ਕੰਮ ਵਿਚ ਨਿਪੁੰਨ ਸਨ, ਭਰਾ ਮੱਖਣ ਸਿੰਘ ਜੋ ਜੰਮੂ ਵਿਚ ਕਾਰੀਗਰ ਸਨ, ਤੇ ਮੇਰੀ (ਵਰਿਆਮ ਸਿੰਘ ਦੀ) ਉਮਰ ਗੁਰੂ ਘਰ ਨਾਮਧਾਰੀ ਇਤਿਹਾਸ ਬਨਾਉਣ ਵਿਚ ਬਤੀਤ ਹੋ ਰਹੀ ਹੈ। ਚਾਚਾ ਈਸ਼ਰ ਸਿੰਘ ਜੀ ਦੀ ਸੰਗਤ ਨਾਲ ਮੇਰਾ ਸਾਰਾ ਪਿੰਡ ਨਾਮਧਾਰੀ ਸੰਗਤ ਨਾਲ ਰੰਗਿਆ ਰਹਿੰਦਾ ਸੀ। ਮੈਨੂੰ ਯਾਦ ਹੈ ਇਕ ਬੁਢਾ ਨਾਮਧਾਰੀ ਜਦੋਂ ਉਸ ਪਿੰਡ ਵਿਚ ਆ ਜਾਂਦਾ ਤਾਂ ਪਿੰਡ ਵਿਚ ਚਾਵਾਂ ਦੀ ਲਹਿਰ ਦੌੜ ਜਾਂਦੀ। ਉਸ ਆਉਂਦਿਆਂ ਹੀ ਧਰਮਸ਼ਾਲਾ ਦੇ ਬੂਹੇ ਅਗੇ ਲਕੜੀਆਂ ਧੋ ਧੋ ਕੇ ਹਦਾਂ ਬਨਾਣੀਆਂ, ਆਪ ਹੀ ਇਸ਼ਨਾਨ ਕਰਨਾ ਤੇ ਲੰਗਰ ਤਿਆਰ ਕਰਨਾ। ਬਾਬਾ ਜੀ ਨੇ ਸੋਧ ਦਾ ਲੰਗਰ ਕਰ ਛਕ ਕੇ ਥੋੜ੍ਹਾ ਚਿਰ ਬੋੜ੍ਹ ਹੇਠਾਂ ਆਰਾਮ ਕਰਨਾ, ਫਿਰ ਲਕ ਦੁਆਲੇ ਪਰਨਾ ਬੰਨ ਕੇ ਤਿਆਰ ਬਰ ਤਿਆਰ ਹੋ ਕੇ ਹਥ ਵਿਚ ਖੰਜਰੀ ਖੜਤਾਲਾਂ ਲੈ ਕੇ ਆਪਣਾ ਗਲਾ ਸੁਰ ਕਰ ਲੈਣਾ ਤੇ ਪਿੰਡ ਨੇ ਵੀ ਆਣ ਇਕਠਿਆਂ ਹੋਣਾ।

ਬਾਬੇ ਨੇ ਝੂਮ ਝੂਮ ਕੇ ਖੰਜਰੀ ਹੱਥਾਂ ਵਿਚ ਲੈ ਕੇ ਇਹ ਸ਼ਬਦ ਪੜ੍ਹਕੇ ਮਸਤੀ ਦੇ ਰੰਗ ਵਿਚ ਹੋਕੇ, "ਨਾਕੋਂ ਕਾਟੀ, ਕਾਨੋਂ ਕਾਟੀ, ਕਾਟ ਕੂਟ ਕੇ ਡਾਰੀ, ਵੈਰਨ ਤੀਨ ਲੋਕ ਕੀ ਪਿਆਰੀ....." ਜਲਾਲ ਵਿਚ ਆ ਕੇ ਚਕਰ ਬੰਨ ਕੇ ਤੇ ਧਮਾਲ ਪਾਂਦੇ ਝੂਮ ਝੂਮ ਕੇ ਖੰਜਰੀ ਵਜਾਂਦੇ। ਇਕ ਜਣਾ ਹਲਕੀ ਹਲਕੀ ਢੋਲਕ ਵਜਾਂਦਾ, ਬਾਕੀ ਦੇ ਨਵੇਂ ਨਵੇਂ ਪ੍ਰਸੰਗ ਲੈ ਕੇ ਉਹ ਰੰਗ ਬੰਨਦਾ ਕਿ ਘਰਵਾਲਿਆਂ ਨੂੰ ਘਰ ਭੁਲ ਜਾਂਦਾ। ਕਦੀ ਕਦੀ ਦਿਨ ਚੜ੍ਹ ਜਾਂਦਾ, ਬਾਬਾ ਜੀ ਦੀ ਰਸਨਾ ਵਿਚੋਂ ਅੰਮ੍ਰਿਤ ਵਰਸਦਾ ਸੀ, ਕਦੀ ਕਦੀ ਰੰਗ ਰਤੜੀ ਖੂਹ ਤੇ ਭਰੇ ਪਾਣੀ ਦੀ ਧਾਰਨ ਪੜ੍ਹਨੀ, ਬਾਬਾ ਜੀ ਨੂੰ ਕੱਚੀ ਰਸਦ ਦੇ ਢੇਰ ਲਗ ਜਾਂਦੇ ਸੀ।

ਇਕ ਦਿਨ ਇਕ ਮਸਤਾਂ ਦਾ ਟੋਲਾ ਆ ਗਿਆ, ਕਿਸੇ ਦੇ ਲੱਕ ਕੱਛ ਕੋਈ ਨਾ ਤੇ ਲੰਮਾ ਚੋਲਾ ਤੇ ਕਿਸੇ ਲੱਕ ਪਰਨਾ ਹੀ ਬਧਾ ਹੋਇਆ ਤੇ ਸਿਰ ਤੇ ਜੜਾਵਾਂ, ਹੱਥਾਂ ਵਿਚ ਤਿੰਨ ਤਿੰਨ ਪਾ ਪੱਕੇ ਦੇ ਗਿਲਾਸ, ਉਨ੍ਹਾਂ ਆਉਂਦਿਆਂ ਹੀ ਚੱਕਰ ਬੰਨ ਦਿਤਾ, ਸਭ ਦੇਗਾਂ ਛਕ ਕੇ ਰੰਗੇ ਹੋਏ ਸੀ। ਕੜੇ ਨਾਲ ਗਲਾਸ ਵਜਾਉਣ ਤੇ ਚੱਕਰ ਵਿਚ ਨੱਚ ਨੱਚ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਸ਼ਬਦ ਪੜ੍ਹਨ, ਧਾਰਨ ਤੇ ਧਾਰਨ ਠੋਕੀ ਜਾਣ। ਮੇਰੇ ਪ੍ਰਦੇਸੀ ਪ੍ਰੀਤਮ ਕਦੋਂ ਘਰ ਆਵੋਗੇ ਮੇਰੇ ਪ੍ਰਦੇਸੀ ਪ੍ਰੀਤਮ...... ਪ੍ਰਮਾਣਾਂ ਦੀ ਲੜੀ ਨਾ ਟੁਟਦੀ। ਉਹ ਆਪ ਵੀ ਵਿਰਾਗ ਵਿਚ ਅਥਰੂ ਵਹਾਈ ਜਾਂਦੇ ਤੇ ਬਾਕੀ ਸੰਗਤ (ਕੀ ਮਾਈਆਂ ਕੀ ਬਚੇ, ਬੁਢੇ ਤੇ ਜਵਾਨ ਅਥਵਾ ਉਡਦੇ ਪੰਛੀ ਵੀ ਰਾਹ ਭੁਲ ਜਾਂਦੇ) ਵੀ ਆਪਣੇ ਪਲਿਆਂ ਨਾਲ ਅਥਰੂ ਪੂੰਝਦੇ ਰਹਿੰਦੇ ਕਿ ਉਹ ਕਿਹੜਾ ਸਤਿਗੁਰੂ ਰਾਮ ਸਿੰਘ ਹੈ ਜਿਸਦੇ ਵਿਰਾਗ ਵਿਚ ਏਨਾ ਰਸ ਹੈ ਕਿ ਬਦੋ ਬਦੀ ਨੇਤ੍ਰ ਡੁਲ ਡੁਲ ਪੈਂਦੇ ਨੇ। ਪਿੰਡ ਦੀਆਂ ਮਾਈਆਂ ਨੇ ਆਪ ਨਹਾ ਕੇ ਅੰਮ੍ਰਿਤ ਛਕ ਕੇ ਉਹਨਾਂ ਸਾਧਾਂ ਦਾ ਲੰਗਰ ਕਰਨਾ।

ਉਹਨਾਂ ਦੇ ਮੁਖੀ ਸੰਤ ਮਿਲਖਾ ਸਿੰਘ ਜੀ ਸੀ ਜੋ ਮਸਤਾਂ ਦੇ ਸਰਦਾਰ ਸਨ। ਬੋਹੜ ਹੇਠਾਂ ਮੰਜੇ ਤੇ ਚਿਟੀ ਚਾਦਰ ਵਿਛੀ ਉਪਰ ਬੋਰੀਆਂ ਖਲਾਰੀ ਅਗੰਮੀ ਬਚਨ ਸੰਗਤ ਨੂੰ ਸੁਣਾ ਰਹੇ ਸਨ। ਮੇਰੇ ਭਰਾ ਸ਼ੇਰ ਸਿੰਘ ਜੀ ਹਥ ਜੋੜ ਅਰਜ਼ ਕੀਤੀ, ਇਸ ਕਾਕੇ ਨੂੰ ਨਾਮ ਦੀ ਦਾਤ ਬਖਸ਼ੋ। ਸੰਤ ਮਿਲਖਾ ਸਿੰਘ ਜੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਹਜੂਰੀ ਲਾਂਗਰੀ ਸੰਤ ਖਜਾਨ ਸਿੰਘ ਦੇ ਚਾਚਾ ਜੀ ਸਨ। ਮੈਨੂੰ ਕਹਿਣ ਲਗੇ, ਉਹ ਸਾਹਮਣੇ ਖੂਹ ਗਿੜ ਰਿਹਾ ਹੈ, ਭਜ ਕੇ ਇਸ਼ਨਾਨ ਕਰ ਆ। ਮੈਂ ਭਜਾ, ਔਲੂ ਕੰਢੇ ਕੱਛਾ ਲਾਹਕੇ ਰਖ ਦਿਤਾ, ਚੁਭੀ ਮਾਰ ਕੇ, ਕੱਛਾ ਪਾ ਕੇ ਸੰਤਾਂ ਪਾਸ ਆ ਹਾਜ਼ਰ ਹੋਇਆ। ਸੰਤਾਂ ਮੰਜੇ ਤੇ ਹੀ ਬਠਾ ਲਿਆ ਤੇ ਦੋਵਾਂ ਕੰਨਾਂ ਵਿਚ ਭਜਨ ਦੇ ਦਿਤਾ। ਮੈਂ ਮੱਥਾ ਟੇਕ ਕੇ ਬੋਹੜ ਦੇ ਮੁਢ ਨਾਲ ਸਿਰ ਰਖ ਕੇ ਸੌਂ ਗਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋ ਗਏ। ਮੇਰਾ ਪੈਰ ਦੂਜੇ ਗੋਡੇ ਤੇ ਰਖਿਆ ਹੋਇਆ ਸੀ, ਉਹਨਾਂ ਆਪਣੇ ਹਸਤ ਕੰਵਲਾਂ ਨਾਲ ਗੋਡਾ ਫੜ ਕੇ ਹੇਠਾਂ ਰਖ ਦਿਤਾ ਤੇ ਅਲੋਪ ਹੋ ਗਏ, ਮੈਨੂੰ ਜਾਗ ਆਈ ਤਾਂ ਭਰਾ ਜੀ ਨੂੰ ਦਸਿਆ। ਉਹਨਾਂ ਸੰਤਾਂ ਨੂੰ ਦਸਿਆ, ਸੰਤ ਹੈਰਾਨ ਹੋਏ ਕਿ ਹਾਲੀ ਤਾਂ ਅਧਾ ਘੰਟਾ ਹੀ ਹੋਇਆ ਹੈ, ਬੜੇ ਭਾਗਾਂ ਵਾਲਾ ਹੈ, ਕੋਈ ਪਿਛਲਾ ਹੀ ਤਪ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਦਰਸ਼ਨ ਦੇ ਕੇ ਕਹਿ ਗਏ, ਸਾਨੂੰ ਕਾਕਾ ਤੇਰੇ ਨਾਲ ਕੰਮ ਏ। ਸਾਡੇ ਪਿੰਡੋਂ ਛੰਭ ਵਲ ਪੰਜ ਕਿਕਰਾਂ ਵਾਲੀ ਇਕ ਛਪੜੀ ਸੀ, ਮੈਂ ਭਜਨ ਪੁਛਣ ਤੋਂ ਬਾਅਦ ਏਥੇ ਰੋਜ ਘੰਟਾ ਦੋ ਘੰਟੇ ਬੈਠਕੇ ਭਜਨ ਕਰਦਾ ਹੁੰਦਾ ਸੀ। ਮੇਰੀ ਚਾਚੀ ਜੀ, ਮੇਰਾ ਭਰਾ ਨੂੰ ਗੁਸੇ ਹੋਇਆ ਕਰਦੇ ਕਿ ਤੂੰ ਵਰਿਆਮ ਨੂੰ ਕੀ ਕਰ ਦਿਤਾ ਏ, ਅਗੇ ਤਾਂ ਸਕੂਲੇ ਵੀ ਜਾਂਦਾ, ਹੋਰਨਾਂ ਬਚਿਆਂ ਨੂੰ ਪੜ੍ਹਾਂਦਾ, ਮੱਝ ਸਾਂਭਦਾ, ਪੱਠੇ ਲਿਆਉਂਦਾ। ਹੁਣ ਸਾਰਾ ਦਿਨ ਝੰਗੀ ਵਿਚ ਗੁਜਾਰ ਛਡਦਾ ਹੈ ਮੱਝ ਕੌਣ ਸਾਂਭੇ। ਭਰਾ ਜੀ ਮੈਨੂੰ ਗੁਸੇ ਹੋਏ ਕਿ ਸਾਡੇ ਰਾਮਗੜ੍ਹੀਆਂ ਦੇ ਮੁੰਡੇ ਕੰਮ ਨਾ ਸਿਖਨ ਤਾਂ ਅਵਾਰਾ ਹੋ ਜਾਂਦੇ ਹਨ।

ਆਖਰਕਾਰ ਭਰਾ ਜੀ ਮੈਨੂੰ ਗੁਜਰਾਂਵਾਲੇ ਲੈ ਗਏ, ਉਥੇ ਚੌਥੀ ਪੰਜਵੀਂ ਜਮਾਤੇ ਖਾਲਸਾ ਸਕੂਲ ਵਿਚ ਪੜ੍ਹਨੇ ਪਾ ਦਿਤਾ। ਉਦੋਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਘਰ ਘਰ ਦੀਵਾਨ ਦਾ ਨੱਕਾ ਲਾਂਦੇ ਸੀ। ਬਾਪੂ ਈਸ਼ਰ ਸਿੰਘ ਦਰਜੀ ਸਾਰੇ ਸ਼ਹਿਰ ਗੁਜਰਾਂਵਾਲੇ ਵਿਚ ਮਿੰਟਾਂ ਵਿਚ ਸਭ ਸੰਗਤਾਂ ਨੂੰ ਪੁਚਾ ਦੇਂਦੇ। ਸੇਠਾਂ ਦੇ ਪਰਿਵਾਰ ਤੇ ਕੀ ਹੋਰ ਸਭ ਰਾਤ ਦੇ ਦੀਵਾਨ ਆ ਹਾਜ਼ਰ ਹੁੰਦੇ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਅੰਦਰੋਂ ਕੂਕ ਉਠਦੀ "ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨੋ", ਮਾਨੋ ਧਰਤੀ ਅਕਾਸ਼ ਕੰਬ ਜਾਂਦੇ ਜੋ ਮੱਥਾ ਟੇਕਣ ਆਵੇ, ਆਪਣੇ ਅਗੇ ਲੀਕ ਮਾਰ ਲੈਂਦੇ, ਕਹਿੰਦੇ ਏਥੇ ਬੈਠ ਕੇ ਮੱਥਾ ਟੇਕ ਤੇ ਮੱਥਾ ਟਿਕਾ ਲੈ ਜੇ ਖੁਸ਼ੀਆਂ ਲੈਣੀਆਂ ਨੇ ਤਾਂ। ਸਾਰਾ ਦਿਨ ਬਾਹਰ ਝਾੜੀਆਂ ਵਿਚ ਗੁਜਾਰ ਦੇਣਾ, ਜਿਸ ਘਰ ਵਿਚ ਰਾਤ ਦੀਵਾਨ ਲਾਣਾ, ਨਿਕੀ ਤੇ ਝਿਕੀ ਮੰਜੀ ਲੈਣੀ, ਕਹਿਣਾ ਚੰਗੇ ਬਿਸਤਰੇ ਤੇ ਸਤਿਗੁਰੂ ਰਾਮ ਸਿੰਘ ਵਿਸਰ ਜਾਂਦਾ ਏ। ਭਾਵੇਂ ਹਾੜ ਹੋਵੇ ਜਾਂ ਸਿਆਲ, ਇਕ ਚਾਦਰਾ ਹੀ ਰਖਣਾ 1 ਗੜਵਾ ਕਛਹਿਰਾ ਤੇ ਪਰਨਾ ਪਊਏ ਹਰ ਵਕਤ ਰਖਣੇ, ਕੋਡੇ ਹੋ ਕੇ ਟੁਰੀ ਜਾਣਾ, ਮੋਟਾ ਪ੍ਰਸ਼ਾਦਾ ਤੇ ਕਰੜਾ ਦਾਲਾ ਮਾਂਹ ਦਾ ਛਕਦੇ, ਨਾਲ ਮੂਲੀ ਜਰੂਰ ਖਾਂਦੇ।

## ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਾਹਿਬਜਾਦੇ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਪਹਿਲੀ ਵਾਰ ਦਰਸ਼ਨ (18 ਜੂਨ 1987 ਈਸਵੀ ਦਾ ਸਤਿਜੁਗ ਅਖਬਾਰ ਦਾ ਅੰਕ ਨੰਬਰ 22)

ਇਕ ਵਾਰ ਪਿੰਡੋ ਭਰਾ ਜੀ ਮੈਨੂੰ ਗੁਜਰਾਂਵਾਲੇ ਲੈ ਆਏ, ਹਾਕਮ ਰਾਏ ਦੀ ਆਬਾਦੀ। ਸੰਤ ਸੰਤਾ ਸਿੰਘ ਦੇ ਘਰ ਅਸੀਂ ਹੁੰਦੇ ਸੀ, ਉਥੇ ਹੀ ਸੰਤ ਮੰਗਲ ਸਿੰਘ ਗਲੋਟੀਆਂ ਵਾਲੇ ਜੋ ਬੜੀ ਉਚੀ ਬਿਰਤੀ ਵਾਲੇ ਸਾਰੀ ਉਮਰ ਸੋਧੀ ਹੀ ਰਹੇ, ਹਾਲੀ ਵੀ ਹੁਸ਼ਿਆਰਪੁਰ ਰਹਿੰਦੇ ਹਨ, ਮੇਰੀ ਉਹਨਾਂ ਨਾਲ ਚੰਗੀ ਯਾਰੀ ਬਣ ਗਈ। ਭਾਈ ਮੰਗਲ ਸਿੰਘ ਜੀ ਮੈਨੂੰ ਕਹਿਣ ਲਗੇ, ਚਲ ਤੈਨੂੰ ਸਤਿਗੁਰਾਂ ਦੇ ਦਰਸ਼ਨ ਕਰਾ ਲਿਆਵਾਂ। ਗੁਜਰਾਂਵਾਲੇ

ਦੇ ਨਾਂਲ ਦੋ ਫਰਲਾਂਗ ਤੇ ਘਰਜਾਖ ਪਿੰਡ ਸੀ। ਬਾਬਾ ਸਾਉਣ ਸਿੰਘ ਤੇ ਮਾਈ ਘਿਉ ਵਾਲੀ ਜੋ ਹਮੇਸ਼ਾ ਪੰਜ ਚਾਰ ਸੇਰ ਦਾ ਗੜਵਾ ਘਿਓ ਦਾ ਸਤਿਗੁਰਾਂ ਨੂੰ ਮੱਥਾ ਟੇਕਦੀ ਹੁੰਦੀ ਸੀ। ਉਹਨਾਂ ਦੇ ਘਰਾਂ ਵਲ ਦੂਰੋਂ ਹੀ ਤੰਬੂ ਨਜ਼ਰ ਆ ਰਹੇ ਸੀ, ਬੜਾ ਮੇਲਾ ਭਰਿਆ ਪਿਆ ਸੀ ਜਦੋਂ ਮੈਂ ਤੇ ਭਾਈ ਮੰਗਲ ਸਿੰਘ ਜੀ ਤੰਬੂਆਂ ਨੇੜੇ ਅਪੜੇ, ਅਗੇ ਇਕ ਬਿਰਧ ਬਾਬਾ ਜੀ ਛੋਪਲੇ ਹੀ ਕਿਸੇ ਦੀ ਇੰਤਜਾਰ ਕਰ ਰਹੇ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਬੰਨਿਓ ਛੋਪਲੇ ਜਿਹੇ ਹੀ ਆ ਕੇ ਸੰਤ ਚਵਿੰਡੇ ਵਾਲਿਆਂ ਦੇ ਚਰਨੀਂ ਹੱਥ ਲਾ ਦਿਤਾ ਤੇ ਭਜ ਗਏ, ਾਰ ਸੰਤਾਂ ਦੀ ਵਾਰੀ ਆਈ, ਉਨ੍ਹਾਂ ਪਿਛੋਂ ਹੀ ਝਟ ਆਪਨੀ ਦਸਤਾਰ ਲਾਹ ਕੇ ਸਤਿਗੁਰਾਂ ਦੇ ਚਰਨਾਂ ਵਿਚ ਵਗਾਹ ਮਾਰੀ। ਫੇਰ ਵਾਹ ਵਾਹ ਦੋ ਘੜੀਆਂ ਘੋਲ ਹੋਇਆ। ਇਕ ਪਾਸੇ ਇਕ ਬੱਚਾ ਲਾਲ ਸ਼ਨੀਲ ਦੀ ਕੋਟੀ ਪਾਈ ਡਿਠਾ, ਸੰਗਤ ਉਹਨਾਂ ਵਲ ਭਜ ਕੇ ਚਰਨੀਂ ਹਥ ਲਾਉਣ ਪਵੇ ਪਰ ਉਹ ਅਗੋਂ ਭਜ ਜਾਂਦੇ, ਪਤਾ ਲਗਾ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਡੇ ਸਾਹਿਬਜਾਦੇ ਹਨ।

## ਸੰਤ ਸਰਦਾਰਾ ਸਿੰਘ ਜੀ ਵੈਦਰਾਜ ਨਾਲ ਸੰਗਤ :-

ਜਦੋਂ ਮੈਂ ਸੰਨ 1924 ਵਿਚ ਗੁਜਰਾਂਵਾਲੇ ਖਾਲਸਾ ਸਕੂਲ ਵਿਚ ਚੌਥੀ ਪੰਜਵੀਂ ਜਮਾਤੇ ਪੜ੍ਹਦਾ ਸੀ, ਭਾਈ ਮੰਗਲ ਸਿੰਘ ਜੀ ਕੰਘੇ ਬਨਾਂਦੇ ਹੁੰਦੇ ਸੀ ਤੇ ਅਸੀਂ ਕੱਠੇ ਹੀ ਰਹਿੰਦੇ ਸੀ। ਬੜੀ ਉਚੀ ਤੇ ਸੁਚੀ ਬਿਰਤੀ ਵਾਲੇ ਸਨ, ਸੰਤ ਸਰਦਾਰਾ ਸਿੰਘ ਜੀ ਵੈਦਰਾਜ, ਅਕਸਰ ਆਉਂਦੇ ਜਾਂਦੇ ਸੀ। ਮੇਰਾ ਵੀ ਸੰਤ ਸਰਦਾਰਾ ਸਿੰਘ ਜੀ ਨਾਲ ਪਿਆਰ ਪੈ ਗਿਆ, ਜਦੋਂ ਉਹ ਚਲੇ ਜਾਂਦੇ ਮੇਰੀ ਹਾਲਤ ਵੈਰਾਗੀਆਂ ਵਾਲੀ ਹੋ ਜਾਂਦੀ। ਕਦੀ ਕਦੀ ਮੈਂ ਚੋਰੀ ਚੋਰੀ ਉਹਨਾਂ ਨਾਲ ਚਲਾ ਜਾਂਦਾ, ਪੰਜੀ ਸੱਤੀਂ ਦਿਨੀਂ ਘਰ ਆਉਂਦਾ ਤਾਂ ਭਰਾ ਜੀ ਚੰਗੀ ਮੁਰੰਮਤ ਕਰਦੇ ਕਿ ਸਕੂਲੇ ਜਾਹ ਜਾ ਕੰਮ ਸਿਖ। ਸਾਡੇ ਰਾਮਗੜ੍ਹੀਆਂ ਦੇ ਮੁੰਡੇ ਕੰਮ ਨਾ ਸਿਖਣ ਤਾਂ ਅਵਾਰਾ ਹੋ ਜਾਂਦੇ ਹਨ। ਸਕੂਲੇ ਜਾਵਾਂ ਤਾਂ ਮਾਸਟਰ ਲਾਲ ਸਿੰਘ ਕੰਨ ਖਿਚੇ, ਮੇਰਾ ਤਾਂ ਕਿਸੇ ਨਾਲ ਬੋਲਣਾ ਚਲਣਾ ਹੀ ਬੰਦ ਹੋ ਗਿਆ। ਜੇਹੜੇ ਮੈਨੂੰ ਖਰਚਨ ਨੂੰ ਪੈਸੇ ਮਿਲਦੇ, ਉਹ ਮੈਂ ਕੱਠੇ ਕਰੀ ਜਾਂਦਾ, ਸੂਹ ਰਖਦਾ ਸੰਤ ਕੇਹੜੇ ਪਿੰਡ ਹੋਣਗੇ, ਜਾ ਪਹੁੰਚਨਾ।

ਇਕ ਦਿਨ ਐਤਵਾਰ ਦੀ ਛੁਟੀ ਸੀ, ਮੈਂ ਟਿਕਟ ਲਿਆ, ਅੰਮ੍ਰਿਤਸਰ ਪੁਜਾ, ਉਥੇ ਵਡਾਲੇ ਤੋਂ ਥੋੜ੍ਹਾ ਟੁਰਨਾ ਪਿਆ। ਪਤਾ ਲਗਾ ਸਰਦਾਰਾ ਸਿੰਘ ਜੀ ਸੰਤ ਬੀਕਾ ਸਿੰਘ ਦੀ ਬੈਠਕ ਵਿਚ ਇਲਾਜ ਕਰ ਰਹੇ ਹਨ। ਮੈਨੂੰ ਦੂਰੋਂ ਹੀ ਵੇਖ ਕੇ ਠਠੰਬਰੇ ਤੇ ਹੈਰਾਨ ਹੋਏ, ਮੈਂ ਚਰਨੀਂ ਹੱਥ ਲਾਇਆ, ਕਹਿਣ ਲਗੇ ਕਰਾਇਆ ਫੜ ਤੇ ਹੁਣੇ ਪਰਤ ਜਾ। ਖੈਰ ਮੈਂ ਰਾਤ ਰਿਹਾ, ਅਗਲੇ ਦਿਨ ਸੰਤ ਜੀ ਵੀ ਮੇਰੇ ਨਾਲ ਪਰਤ ਆਏ। ਜਦ ਅਸੀਂ ਕਾਲਾ ਸ਼ਾਹ ਕਾਕੂ ਸਟੇਸ਼ਨ ਤੋਂ ਰਾਜੇ ਪਿੰਡ ਦੀ ਪੁਲੀ ਕੋਲ ਪੁਜੇ, ਸ਼ਾਮ ਦਾ ਵਕਤ ਸੀ, ਕਿਸੇ ਮਨੁੱਖ ਦੀ ਦੂਰੋਂ ਝੌਲੀ ਪਈ ਸੇਖੂਪੁਰੇ ਬੇਦਾਦ ਵਲੋਂ, ਲੰਮਾ ਉਚਾ ਕਦ ਤੇ ਝੁੰਬ ਮਾਰੀ ਹੋਈ, ਇਕ ਹਥ ਗੜਵਾ ਤੇ ਇਕ ਹੱਥ ਮਾਲਾ ਸੀ। ਗਰਮੀਆਂ ਦਾ ਮੌਸਮ ਸੀ, ਸੰਤ ਕਹਿਣ ਲਗੇ, ਉਹ ਵੇਖ ਪਿੰਡ ਸ਼ੇਖੂਪੁਰਾ ਵਲੋਂ ਕੌਣ ਤੁਰਿਆ ਆ ਰਿਹਾ ਹੈ ?

ਮੈਨੂੰ ਤਾਂ ਸੰਤ ਆਲਾ ਸਿੰਘ ਜਾਪਦੇ ਹਨ। ਏਸੇ ਤਰ੍ਹਾਂ ਦੀ ਨੁਹਾਰ ਤਾਂ ਉਹਨਾਂ ਦੀ ਹੀ ਹੁੰਦੀ ਏ, ਮੈਂ ਵੀ ਹਾਂ ਵਿਚ ਹਾਂ ਮਿਲਾਈ ਤੇ ਕਾਹਲੀ ਕਾਹਲੀ ਕਦਮ ਚੁਕਨੇ ਸ਼ੁਰੂ ਕਰ ਦਿਤੇ। ਜਿਨਾਂ ਅਸੀਂ ਛੇਤੀ ਟੁਰੀਏ, ਉਨਾਂ ਹੀ ਉਹ ਦਿੱਬ ਜੋਤ ਸਾਡੇ ਸਨਮੁਖ ਆਉਂਦੀ ਗਈ, ਪੈਰੀ ਪਊਏ ਝੁੰਬ ਮਾਰੀ ਹੋਈ ਇਕ ਹੱਥ ਗੜਵਾ ਇਕ ਹੱਥ ਮਾਲਾ। ਸੰਤ ਜੀ ਮੂੰਹ ਵਿਚ ਆਖਦੇ ਹਨ ਇਹ ਤਾਂ ਮੂਰਤੀ ਕੋਈ ਨੂਰ ਹੀ ਜਾਪਦਾ ਏ, ਉਹ ਪ੍ਰਕਾਸ਼ ਮਈ ਸਾਨੂੰ ਸਨਮੁਖ ਦਰਸ਼ਨ ਦੇ ਕੇ ਅਲੋਪ ਹੋ ਗਈ, ਅਸੀਂ ਬਥੇਰਾ ਇਧਰ ਉਧਰ ਭਜੇ ਪਰ ਉਹ ਦਿਬ ਜੋਤ

ਸਾਡੀਆਂ ਅਖੀਆਂ ਤੋਂ ਛੇਤੀ ਹੀ ਅਲੋਪ ਹੋ ਗਈ। ਅਸੀਂ ਚੁਪ ਕਰਕੇ ਬਾਪੂ ਮੂਲਾ ਸਿੰਘ ਦੇ ਘਰ ਆ ਗਏ, ਪ੍ਰਸਾਦਾ ਛਕਿਆ। ਮੈਂ ਸੰਤਾਂ ਨੂੰ ਬਥੇਰਾ ਪੁਛਿਆ ਸੰਤ ਜੀ ਤੁਸੀਂ ਬੋਲਦੇ ਨਹੀਂ, ਕੀ ਗਲ ਏ, ਸੰਤਾਂ ਦੀਆਂ ਅਖੀਆਂ ਵਿਚ ਫਰਨ ਫਰਨ ਅਥਰੂ ਨਿਕਲਣੇ ਸ਼ੁਰੂ ਹੋ ਗਏ, ਹਟਕੋਰਿਆਂ ਵਿਚ ਅਖਾਂ ਪੂੰਝ ਕੇ ਆਖਣ ਲਗੇ, ਵਰਿਆਮ ਸਾਡੇ ਨਾਲ ਤਾਂ ਅਜ ਬੜਾ ਵਡਾ ਛਲ ਹੋਇਆ ਏ, ਉਹ ਦਿਬ ਜੋਤ ਤਾਂ ਸਤਿਗੁਰੂ ਰਾਮ ਸਿੰਘ ਜੀ ਸਨ।

## ਲੰਗਰ ਦੀ ਸੇਵਾ :-

ਇਕ ਪੁਰਾਣੀ ਯਾਦ ਹੈ, ਸੰਤ ਮੰਗਲ ਸਿੰਘ ਜੀ ਗਲੋਟੀਆਂ ਵਾਲੇ ਤੇ ਅਸੀਂ ਕਠੇ ਹੀ ਰਹਿੰਦੇ ਸੀ। ਸੰਤ ਰਾਤ ਇਕ ਵਜੇ ਇਸ਼ਨਾਨ ਕਰ ਲੈਂਦੇ ਤੇ ਮੈਨੂੰ ਵੀ ਨੁਹਾ ਦੇਂਦੇ। ਅਸੀਂ ਰਾਤ ਅਧੀ ਹੀ ਘਰੋਂ ਸੰਤ ਕੇਸਰ ਸਿੰਘ ਜੀ ਚੁਪ ਹੋਰਾਂ ਦੇ ਡੇਰੇ ਸ਼ੈਹਰੋਂ ਬਾਹਰ ਵਾਰ ਤਿੰਨ ਮੀਲ ਤੇ ਜਾ ਪਹੁੰਚਦੇ। ਮੇਰੀ ਡਿਊਟੀ ਸੀ ਜਾ ਕੇ ਚੁਲਿਆਂ ਵਿਚ ਅਗ ਬਾਲਣੀ ਤੇ ਸਬਜੀ ਹੋਵੇ ਤਾਂ ਚੀਰਨੀ ਜੇ ਦਾਲਾ ਚੁਲ੍ਹੇ ਤੇ ਰਖਣਾ ਹੋਵੇ ਤਾਂ ਸੰਤਾਂ ਆਪ ਹੀ ਤੜਕਾ ਲਾ ਕੇ ਰਖ ਦੇਣਾ ਤੇ ਆਪ ਆਟਾ ਗੁੰਨਣ ਲਗ ਜਾਣਾ। ਗੰਢਾ ਧਨੀਆ ਮੈਂ ਪਹਿਲੋਂ ਹੀ ਚੀਰ ਦੇਣਾ ਤੇ ਤੜਕਾ ਵੀ ਲਾ ਲੈਂਦੇ। ਸੰਗਰਾਂਦ ਨੂੰ ਇਕ ਪੀਪੇ ਦਾ ਕੜਾਹ ਪ੍ਰਸਾਦ ਬਨਦਾ ਕਿਉਂਕਿ ਦਵਾਲੇ ਦੇ ਪਿੰਡਾਂ ਦੀ ਸੁਖਣਾਂ ਦਾ ਘਿਉ ਬੜਾ ਕੱਠਾ ਹੋ ਜਾਂਦਾ। ਸ਼ਹਿਰ ਦੇ ਨਾਮਧਾਰੀ ਤੇ ਸੇਠਾਂ ਦੇ ਪਰਿਵਾਰ ਘੋੜੇ ਬਘੀਆਂ ਤੇ ਆਣ ਇਕਠੇ ਹੁੰਦੇ। ਮੈਨੂੰ ਇਹ ਚੰਗੀ ਤਰ੍ਹਾਂ ਯਾਦ ਹੈ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਤੇ ਸੰਤ ਗਿਆਨਾ ਸਿੰਘ ਉਦੋਂ ਪਤਲੇ ਜੇ ਸੀ ਤੇ ਇਹ ਦੋਵੇਂ ਭਰਾ ਗੋਲ ਠੁਲੇ ਗੋਰੇ ਗੋਰੇ ਚਿਟੇ ਚਿਟੇ ਕਪੜੇ ਪਾਏ ਹੋਣੇ ਆਸਾ ਦੀ ਵਾਰ ਆਣ ਲਗਦੀ। ਸੰਤਾਂ ਚੁਪ ਹੁਰਾਂ ਦੀਆਂ ਜੇਬਾਂ ਨੋਟਾਂ ਨਾਲ ਭਰ ਜਾਣੀਆਂ। ਹਰ ਸੰਗਰਾਂਦ ਦੀ ਸੰਗਰਾਂਦ ਮੇਲਾ ਭਰ ਜਾਣਾ, ਸੰਤ ਕੇਸਰ ਸਿੰਘ ਜੀ ਚੁਪ ਹੁਰਾਂ ਨੂੰ ਇਸ਼ਨਾਨ ਉਨ੍ਹਾਂ ਦੇ ਸੇਵਕ (ਨੇ) ਰਾਤ ਇਕ ਵਜੇ ਕਰਾ ਦੇਣਾ ਤੇ ਗੁਰਦੁਆਰੇ ਦੀ ਇਕ ਨੁਕਰੇ ਡੁੰਬ ਮਾਰਕੇ ਸੰਤਾਂ ਜਿਉਂ ਸਮਾਧੀ ਲਾਣੀ ਆਸਾ ਦੀ ਵਾਰ ਦੇ ਭੋਗ ਤੇ ਉਠਣਾ। ਪੈਹਲੋਂ ਲੰਗਰ ਵਲ ਫੇਰਾ ਪਾਣਾ, ਸੰਤਾਂ ਵੇਖ ਕੇ ਬੜੇ ਖੁਸ਼ ਹੋਣਾ ਕਿ ਅਜ ਕੋਈ ਸਿਖ ਪ੍ਰਸਾਦੇ ਤੋਂ ਖਾਲੀ ਤਾਂ ਨਹੀਂ ਨਾ ਜਾਵੇਗਾ। ਸੰਤ ਮੰਗਲ ਸਿੰਘ ਹੁਰਾਂ ਨੂੰ ਇਹ ਵਰ ਦੇਣਾ ਕਿ ਭਾਈ ਮੰਗਲ ਸਿੰਘ ਤਾਂ ਦਰਗਾਹੀ ਲਾਂਗਰੀ ਹੈ, ਇਤਿਆਦਿ ਵਾਕ ਪੂਰਾ ਹੋਇਆ।

## ਸਤਿਗੁਰੂ ਰਾਮ ਸਿੰਘ ਜੀ ਦੇ ਸਮਾਧੀ ਦਰਸ਼ਨ ਦੀ ਇਕ ਹੋਰ ਝਾਕੀ :-

**(25 ਜੂਨ 1987 ਦਾ ਸਤਿਜੁਗ ਅਖਬਾਰ ਦਾ ਅੰਕ, ਨੰਬਰ 23)**

ਇਕ ਦਿਨ ਹਮੇਸ਼ਾਂ ਵਾਂਗ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਮਾਧੀ ਦਰਸ਼ਨਾਂ ਵਿਚ ਫੁਰਮਾਇਆ ਕਿ ਆ ਤੈਨੂੰ ਬ੍ਰਹਿਮੰਡ ਦਾ ਨਜ਼ਾਰਾ ਵਿਖਾਵਾਂ ਤੇ ਮੈਂ ਵੇਖਦਾ ਹਾਂ ਕਿ ਕਈ ਪ੍ਰਕਾਰ ਦੀਆਂ ਧਰਤੀਆਂ ਤੇ ਕਈ ਅਕਾਸ਼ ਪਤਾਲ ਮੇਰੀਆਂ ਅਖਾਂ ਅਗੋਂ ਫਿਲਮ ਵਾਂਗੂ ਲੰਘਦੇ ਜਾ ਰਹੇ ਹਨ ਤੇ ਫਿਰ ਧਰਮ ਰਾਜ ਦਾ ਉਹ ਦਰਬਾਰ ਜਿਥੇ ਬੈਠ ਕੇ ਉਹ ਖੋਟੇ ਖਰੇ ਤੇ ਪਾਪੀਆਂ ਪੁੰਨੀਆਂ ਦਾ ਹਿਸਾਬ ਕਰਦਾ ਹੈ, ਮੇਰੇ ਸਾਹਮਣੇ ਆਇਆ। ਉਥੇ ਮੈਂ ਵੇਖਿਆ ਕਿ ਜਿਥੇ ਨਾਮ ਜਪਣ ਵਾਲੇ ਸੰਤਾਂ ਸਾਧਾਂ ਦੀਆਂ ਮੰਡਲੀਆਂ ਪ੍ਰਭੂ ਦੇ ਰੰਗ ਵਿਚ ਮਸਤੀ ਤੇ ਅਲਮਸਤੀ ਦੀਆਂ ਪੀਂਘਾਂ ਝੂਟ ਰਹੀਆਂ ਸਨ। ਉਥੇ ਥੋੜ੍ਹੀ ਦੂਰ ਤੇ ਨਰਕੀ ਜੀਵਾਂ ਦਾ ਬੜਾ ਦਰਦਨਾਕ ਚੀਕ ਚਿਹਾੜਾ ਪੈ ਰਿਹਾ ਹੈ। ਉਨ੍ਹਾਂ ਦੀ ਕੁਰਲਾਹਟ ਨੂੰ ਸੁਣ ਕੇ ਮੇਰੀ ਆਤਮਾ ਕੰਬਣ ਲਗ ਪਈ, ਮੈਂ ਡਰਦੇ ਮਾਰਿਆਂ ਅਖਾਂ ਮੀਟ ਲਈਆਂ ਤੇ ਦੋਵੇਂ ਹਥ ਜੋੜ ਗੁਰੂ ਚਰਨਾਂ ਵਿਚ ਅਰਜ ਕੀਤੀ, ਹੇ ਦੀਨਾਂ ਬੰਧੂ ਇਹ ਦਰਦ ਭਰਿਆ ਸੀਨ ਮੇਰੀਆਂ ਅਖਾਂ ਨਹੀਂ ਵੇਖ ਸਕਦੀਆਂ। ਇਤਨੇ ਨੂੰ ਮੇਰੇ ਸਾਹਮਣੇ ਧਰੂ ਪੁਰੀ ਦਾ ਅਸਥਾਨ ਆ ਗਿਆ ਤੇ ਥੋੜ੍ਹੇ ਚਿਰ ਬਾਦ ਇਕ ਦਮ ਧੁੰਧੂਕਾਰ ਛਾ ਗਿਆ।

ਫਿਰ ਸਚੇ ਪਾਤਸ਼ਾਹ ਹੁਕਮ ਕੀਤਾ ਚਲ ਤੈਨੂੰ ਮੈਂ ਆਪਣਾ ਸਿੰਘਾਸਨ ਵਿਖਾਲਾਂ ਉਥੇ ਅਰਸ਼ ਨਿਵਾਸੀ ਸਭ ਦੇਵੀਆਂ ਦੇਵਤੇ ਹਾਜ਼ਰ ਸਨ ਤੇ ਸਾਰੇ ਇਕ ਸੁਰ ਹੋ ਕੇ ਧੰਨ ਸਤਿਗੁਰੂ ਰਾਮ ਸਿੰਘ ਦੇ ਜੈਕਾਰੇ ਬੁਲਾ ਰਹੇ ਸਨ। ਸੱਚੇ ਪਾਤਸ਼ਾਹ ਆਪ ਉਸ ਸਿੰਘਾਸਨ ਤੇ ਬਿਰਾਜਮਾਨ ਹਨ ਤੇ ਸਾਰਿਆਂ ਪਾਸਿਆਂ ਵਲੋਂ ਧੰਨ ਸੱਚਾ ਪਾਤਸ਼ਾਹ ਖੰਡਾ ਬ੍ਰਹਿਮੰਡਾਂ ਦੇ ਮਾਲਕ ਜਾਗਦੀ ਜੋਤ ਸਭ ਜੀਆਂ ਦੇ ਪ੍ਰਤਿਪਾਲਕ ਆਦਿ ਸ਼ਬਦਾਂ ਦੀਆਂ ਆਵਾਜ਼ਾਂ ਗੂੰਜ ਰਹੀਆਂ ਹਨ। ਚਾਰੋਂ ਤਰਫ ਪ੍ਰਕਾਸ਼ ਹੀ ਪ੍ਰਕਾਸ਼ ਨਜ਼ਰ ਆ ਰਿਹਾ ਹੈ। ਕੁਝ ਚਿਰ ਬਾਦ ਇੰਝ ਹੋਇਆ ਜਿਵੇਂ ਫਿਰ ਧਰਤੀ ਉਤੇ ਸਾਧ ਸੰਗਤ ਵਿਚ ਸਤਿਗੁਰੂ ਜੀ ਸਸ਼ੋਭਿਤ ਹਨ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਕਾਰ ਵਰਤ ਰਹੀ ਹੈ।

ਇਸੇ ਸਿਲਸਿਲੇ ਵਿਚ ਫਿਰ ਸਤਿਗੁਰੂ ਜੀ ਬਚਨ ਕੀਤਾ ਜਿਵੇਂ ਤੂੰ ਖੰਡਾਂ ਬ੍ਰਹਿਮੰਡਾਂ ਦਾ ਨਜ਼ਾਰਾ ਤਕਿਆ ਹੈ ਤਿਵੇਂ ਤੈਨੂੰ ਸਾਰੇ ਖੰਡਾਂ ਬ੍ਰਹਿਮੰਡਾਂ ਦੇ ਖੈ ਦਾ ਦ੍ਰਿਸ਼ਯ ਵੀ ਵਿਖਾਲਦਾ ਹਾਂ। ਮੈਂ ਵੇਖਦਾ ਹਾਂ, ਸਚੇ ਪਾਤਸ਼ਾਹ ਮੇਰੇ ਪਾਸ ਇਕ ਪਹਾੜੀ ਤੇ ਕੂਹਣੀ ਦਾ ਢਾਸਣਾ ਲਾ ਖਲੋਤੇ ਹਨ ਅਤੇ ਇਕ ਦਰਖਤ ਦੀ ਟਾਹਣੀ ਤੋੜ ਕੇ ਆਪਣੇ ਦੋਹਾਂ ਪੋਟਿਆਂ ਵਿਚ ਫੜਕੇ ਦੂਰ ਸੁਟ ਦਿਤੀ ਤੇ ਇਸ ਤੋਂ ਬਾਅਦ ਉਥੇ ਨਾ ਖੰਡ ਬ੍ਰਹਿਮੰਡ ਹੀ ਰਹਿਆ ਤੇ ਨਾ ਕੁਝ ਹੋਰ ਹੀ, ਧਰਤੀ ਅਕਾਸ਼ ਆਦਿ ਸਾਰੇ ਹਨੇਰਾ ਹੀ ਹਨੇਰਾ ਹੋ ਗਿਆ ਤੇ ਸਤਿਗੁਰੂ ਜੀ ਭੀ ਅਲੋਪ ਹੋ ਗਏ। ਮੈਂ ਆਪਣੀ ਮੰਜੀ ਉਤੇ ਧੜੰਮ ਕਰਦਾ ਡਿਗ ਪਿਆ ਤੇ ਮੈਨੂੰ ਆਪਣੇ ਸਰੀਰ ਦੀ ਕੋਈ ਹੋਸ਼ ਨਹੀਂ ਸੀ। ਜਦ ਮੇਰੀਆਂ ਅਖਾਂ ਖੁਲੀਆਂ ਤਾਂ ਮੈਂ ਕੀ ਵੇਖਦਾ ਹਾਂ ਕਿ ਸਾਰੇ ਘਰ ਦੇ ਜੀਅ ਮੇਰੇ ਦੁਆਲੇ ਇਕਠੇ ਹੋਏ ਹਨ, ਕੋਈ ਮੈਨੂੰ ਮੁਠੀ ਚਾਪੀ ਕਰ ਰਿਹਾ ਹੈ ਤੇ ਕੋਈ ਮੂੰਹ ਵਿਚ ਪਾਣੀ ਪਾ ਰਿਹਾ ਹੈ ਤੇ ਮੇਰਾ ਸਰੀਰ ਤਰੇਲੀਆਂ ਨਾਲ ਪਾਣੀ ਪਾਣੀ ਹੋਇਆ ਹੈ। ਮੇਰੇ ਦੁਆਲੇ ਦੇ ਸਾਰੇ ਕਪੜੇ ਨਿਚੋੜਨ ਵਾਲੇ ਹੋਏ ਹਨ।

ਕੋਈ ਆਖ ਰਿਹਾ ਹੈ ਇਸਨੂੰ ਦੌਰਾ ਪੈ ਗਿਆ ਤੇ ਕੋਈ ਕਹਿੰਦਾ ਹੈ ਇਸਦਾ ਦਿਲ ਘਟ ਗਿਆ ਹੈ। ਹੋਸ਼ ਆਉਣ ਦੇ ਬਾਵਜੂਦ ਘੁਟਣ ਨੱਪਣ ਦੇ ਵੀ ਮੈਨੂੰ ਕੰਬਣੀਆਂ ਆ ਰਹੀਆਂ ਹਨ। ਏਸੇ ਹਾਲਤ ਵਿਚ ਮੇਰੇ ਮੂੰਹੋਂ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ, ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨਿਕਲਿਆ। ਥੋੜ੍ਹੀ ਹੋਸ਼ ਆਉਣ ਤੇ ਮੈਂ ਉਠਕੇ ਬਾਹਰ ਚਲਾ ਗਿਆ ਪਰ ਮੇਰਾ ਕਿਸੇ ਨਾਲ ਬੋਲਣ ਨੂੰ ਦਿਲ ਨ ਕਰੇ ਅਰ ਨ ਹੀ ਕੁਝ ਖਾਣ ਪੀਣ ਨੂੰ ਮਨ ਮੰਨੇ ਪਰ ਘਰਦਿਆਂ ਦੇ ਮਜਬੂਰ ਕਰਨ ਤੇ ਥੋੜਾ ਅਹਾਰ ਕਰਕੇ ਮੈ ਸੌਂ ਗਿਆ, ਸੁਤਿਆਂ ਹੋਇਆਂ ਨੂੰ ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ ਲਗ ਪਏ। ਉਪਰੋਕਤ ਪਹਿਲੀ ਵਾਰਤਾ ਦੁਪਹਿਰ ਵੇਲੇ ਦੀ ਹੈ। ਜਦ ਰਾਤ ਬੀਤਨ ਤੋਂ ਬਾਦ ਮੈਂ ਇਸ਼ਨਾਨ ਕਰਕੇ ਨਿਤਨੇਮ ਕਰ ਹੱਟਿਆ ਤਾਂ ਸ੍ਰੀ ਮਤੀ ਨੇ ਮੈਨੂੰ ਪੁਛਿਆ ਕਿ ਲੌਢੇ ਪਹਿਰ ਤੁਹਾਨੂੰ ਕੀ ਹੋਇਆ ਸੀ ?

ਮੈਂ ਉਨ੍ਹਾਂ ਨੂੰ ਦਸਿਆ ਕਿ ਮੈਨੂੰ ਉਸ ਵਕਤ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਰਹੇ ਸਨ ਤੇ ਮੈਂ ਆਪਣੇ ਵਲੋਂ ਉਚੀ ਉਚੀ ਬੋਲ ਕੇ ਸਭ ਕੁਝ ਦਸ ਰਿਹਾ ਸਾਂ। ਕੀ ਤੁਸੀਂ ਮੇਰੀਆਂ ਗਲਾਂ ਸੁਣੀਆਂ ਨਹੀਂ ਸਨ। ਸ੍ਰੀ ਮਤੀ ਕਹਿਣ ਲਗੀ, ਅਸੀਂ ਤਾਂ ਤੁਹਾਡੀਆਂ ਗਲਾਂ ਕੀ ਸੁਣਨੀਆਂ ਸਨ, ਤੁਹਾਨੂੰ ਘੁਟਦੇ ਨਪਦੇ ਰਹੇ, ਤੁਸੀਂ ਤਾਂ ਕੋਈ ਸੁਰਤ ਹੀ ਨਹੀਂ ਕਰਦੇ ਸੀ।

—o—

# ਸਾਧ ਜਨਾਂ ਕੀ ਅਸਚਰਜ ਕਥਾ - ਸੰਤ ਕੇਸਰ ਸਿੰਘ ਜੀ 'ਚੁੱਪ'

ਸੰਤ ਵਰਿਆਮ ਸਿੰਘ ਮੁਸੱਵਰ

(ਇਹ ਲੇਖ ਸੰਤ ਵਰਿਆਮ ਸਿੰਘ ਮੁਸਵਰ ਜੀ ਦੀ ਨੋਟ ਬੁਕ ਵਿਚ ਦਰਜ ਸੀ ਜੋ ਉਹਨਾਂ ਨੇ ਪ੍ਰਲੋਕ ਪਿਆਨੇ ਕਰਨ ਤੋਂ ਪਹਿਲਾਂ ਸਤਿਜੁਗ ਅਖਬਾਰ ਦੇ ਪ੍ਰਬੰਧਕਾਂ ਨੂੰ ਪ੍ਰਕਾਸ਼ਨਾ ਹਿਤ 1987 ਈਸਵੀ ਵਿਚ ਦਿਤੀ ਸੀ। ਸਤਿਜੁਗ ਅਖਬਾਰ ਵਿਚ ਇਹ ਲੇਖ ਕ੍ਰਮਵਾਰ ਤਿੰਨ ਕਿਸ਼ਤਾਂ ਵਿਚ 6 ਅਗਸਤ 1987 ਈਸਵੀ (22 ਸਾਵਣ 2044) ਅਤੇ 22 ਅਕਤੂਬਰ 1987 ਈਸਵੀ (6 ਕਤਕ 2044 ਬਿ:) ਅਤੇ 05 ਨਵੰਬਰ 1987 ਈਸਵੀ ਨੂੰ ਪ੍ਰਕਾਸ਼ਤ ਹੋਇਆ, ਪਾਠਕਾਂ ਦੀ ਨਜ਼ਰ ਕੀਤਾ ਜਾ ਰਿਹਾ ਹੈ)

ਪੂਜਯ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਸੰਤ ਕੇਸਰ ਸਿੰਘ ਜੀ ਚੁਪ ਹੋਰਾਂ ਨੂੰ ਵਡੇ ਸੰਤ ਆਖਿਆ ਕਰਦੇ ਅਤੇ ਸੰਤ 'ਚੁਪ' ਜੀ ਸੰਤਾਂ ਚਵਿੰਡੇ ਵਾਲਿਆਂ ਨੂੰ ਵਡੇ ਸੰਤ ਕਹਿੰਦੇ ਹੁੰਦੇ ਸੀ। ਜੇ ਕੋਈ ਸੇਵਕ ਆ ਕੇ ਚਵਿੰਡੇ ਵਾਲਿਆਂ ਪਾਸ ਕੋਈ ਗੁੰਝਲਦਾਰ ਅਰਜ਼ ਕਰਦਾ ਤਾਂ ਇਹ ਬਚਨ ਕਰਦੇ ਕਿ ਵਡਿਆਂ ਸੰਤਾਂ ਪਾਸੋਂ ਪੁਛ ਲਵੋ, ਮੈਨੂੰ ਤਾਂ ਕੋਈ ਸਮਝ ਨਹੀਂ।

ਜੇਕਰ ਕੋਈ ਪਹਿਲਾਂ ਸੰਤ ਸੇਖਵਾਂ ਪਾਸ ਅਰਜ਼ ਕਰਦਾ ਤਾਂ ਆਖਦੇ ਕਿ ਭਾਈ ਵਡੇ ਸੰਤ ਹੀ ਇਸ ਬਾਬਤ ਕੁਝ ਦਸਣਗੇ। ਮੈਨੂੰ ਕੋਈ ਪਤਾ ਨਹੀਂ ? ਭਾਵ ਇਹ ਕਿ ਇਹਨਾਂ ਦਾ ਆਪਸ ਵਿਚ ਸਚਾ ਤੇ ਅਨਿਖੜਵਾਂ ਪ੍ਰੇਮ ਸੀ। ਜਦੋਂ ਕਦੇ ਇਹ ਦੋਵੇਂ ਸੰਤ ਮਹਾਤਮਾ ਗੁਜਰਾਂਵਾਲੇ ਕਿਸੇ ਗਲੀ ਮੁਹੱਲੇ ਜਾਂ ਬਜ਼ਾਰ ਵਿਚ ਇਕੱਠੇ ਹੋ ਜਾਂਦੇ ਤਾਂ ਸਭ ਲੋਕ ਹਿੰਦੂ ਮੁਸਲਮਾਨ ਤੇ ਸਿਖ ਹੱਥ ਜੋੜ ਕੇ ਖੜੇ ਹੋ ਜਾਂਦੇ ਤੇ ਦੂਰੋਂ ਹੀ ਨਮਸਕਾਰ ਕਰਦੇ।

ਉਸ ਵਕਤ ਗੁਜਰਾਂਵਾਲਾ ਇਨ੍ਹਾਂ ਦੋਹਾਂ ਮਹਾਪੁਰਸ਼ਾਂ ਦੇ ਪ੍ਰਭਾਵ ਸਦਕਾ ਨਾਮਧਾਰੀ ਸਾਧ ਸੰਗਤ ਦਾ ਗੜ੍ਹ ਬਣਿਆ ਹੋਇਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭੀ ਬਹੁਤ ਵਾਰੀ ਏਥੇ (ਗੁਜਰਾਂਵਾਲੇ) ਦਰਸ਼ਨ ਦਿੰਦੇ ਰਹਿੰਦੇ। ਜਿਥੇ ਸੰਤ ਸੇਖਵਾਂ ਵਾਲੇ ਸੰਗਤਾਂ ਵਲੋਂ ਆਈ ਮਾਇਆ ਨਾਲ ਅਤੁਟ ਲੰਗਰ ਚਲਾਉਂਦੇ। ਓਥੇ ਸੰਤ ਚਵਿੰਡੇ ਵਾਲਿਆਂ ਨੂੰ ਜਦੋਂ ਕੋਈ ਰੁਪਿਆ ਮਥਾ ਟੇਕਦਾ, ਉਸ ਵਕਤ ਪਾਸ ਵਾਲੇ ਸੇਵਕ ਨੂੰ ਕਹਿੰਦੇ ਕਿ ਇਸ ਰੁਪੈ ਦੇ ਟਕੇ ਤੁੜਵਾ (ਭਾਨ) ਲਿਆਓ, ਫਿਰ ਉਹਨਾਂ ਵਿਚੋਂ ਕੁਝ ਟਕੇ ਗੁਰੂ ਕੇ ਲੰਗਰ ਵਾਸਤੇ ਆਪਣੇ ਪਰਨੇ ਦੇ ਪਲੇ ਬੰਨ ਕੇ ਰਖ ਲੈਣੇ ਤੇ ਬਾਕੀ ਲੋੜਵੰਦਾਂ ਨੂੰ ਟਕਾ ਦੋ ਟਕੇ ਕਰਕੇ ਵੰਡ ਦੇਣੇ।

ਜਦੋਂ ਕਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗਜੁਰਾਂ ਵਾਲੇ ਦਰਸ਼ਨ ਦੇਣੇ-ਪਰਨੇ ਵਿਚ ਬਧੇ ਸਾਰੇ ਟਕੇ ਸਚੇ ਪਾਤਸ਼ਾਹ ਜੀ ਦੇ ਆਸਨ ਉੱਤੇ ਢੇਰੀ ਕਰ ਦੇਣੇ। ਕਈ ਵਾਰੀ ਸੱਚੇ ਪਾਤਸ਼ਾਹ ਜੀ ਨੇ ਸੰਤਾਂ ਵਾਲੇ ਟਕੇ ਬੜੇ ਅਦਬ ਨਾਲ ਆਪਣੇ ਕਰ ਕੰਵਲਾਂ ਨਾਲ ਫੜ ਲੈਣੇ।

ਸੰਤ ਚਵਿੰਡੇ ਵਾਲੇ ਆਪਣੇ ਡੇਰੇ ਦੇ ਲੰਗਰ ਦਾ ਇਸ ਵਾਸਤੇ ਖਿਆਲ ਨਹੀਂ ਸਨ ਕਰਦੇ ਕਿ ਆਮ ਤੌਰ ਤੇ ਸੰਤਾਂ ਦਾ ਲੰਗਰ ਰੋਜ ਹੀ ਵਖ ਵਖ ਘਰਾਂ ਵਿਚ ਹੋਇਆ ਕਰਦਾ ਸੀ ਤੇ ਕਿਤਨੇ ਸਾਧੂ ਨਾਲ ਹੁੰਦੇ ਸਨ, ਸਭਨਾਂ ਦਾ ਲੰਗਰ ਸੇਵਕਾਂ ਦੇ ਘਰ ਹੀ ਹੁੰਦਾ ਜਿਸ ਘਰ ਸੰਤਾਂ ਦਾ ਲੰਗਰ ਹੋਣਾ ਉਥੇ ਹੀ ਰਾਤ ਨੂੰ ਦੀਵਾਨ ਲਾਉਣਾ। ਇਸ ਵਾਸਤੇ ਘਰਾਂ ਦੇ ਲੰਗਰ ਦਾ ਸਿਲਸਲਾ ਤਕਰੀਬਨ ਅਤੁਟ ਹੀ ਚਲਦਾ। ਸੇਠ ਪ੍ਰਵਾਰਾਂ

ਵਿਚੋਂ ਤਾਂ ਵਾਰੀ ਹੀ ਨਹੀਂ ਸੀ ਆਉਂਦੀ, ਡੇਰੇ ਵਿਚ ਜੇ ਕਦੇ ਰਸਤ ਬਸਤ ਆ ਜਾਵੇ ਤਾਂ ਸ਼ਾਮ ਨੂੰ ਲੰਗਰ ਕਰ ਲੈਣਾ ਨਹੀਂ ਤਾਂ ਸਰਦਾਈ ਪਾਣੀ ਨਾਲ ਹੀ ਕੰਮ ਸਾਰ ਦੇਣਾ ਅਤੇ ਅਠੀਂ ਪਹਿਰੀ ਲੰਗਰ ਅਰਜ਼ ਕਰਨ ਵਾਲੇ ਗ੍ਰਿਸਤੀ ਦੇ ਘਰ ਜਾ ਕਰਨਾ। ਇਸ ਤਰ੍ਹਾਂ ਚਵਿੰਡੇ ਵਾਲਿਆਂ ਕੋਲ ਸਾਧ ਸੰਗਤ ਦਾ ਮੇਲਾ ਬਣਿਆ ਹੀ ਰਹਿੰਦਾ। ਸੰਤ ਚਵਿੰਡੇ ਵਾਲਿਆਂ ਦੀ ਬਾਬਤ ਮੇਰੇ ਭਰਾ ਸੰਤ ਲਾਲ ਸਿੰਘ ਆਰੇ ਵਾਲਿਆਂ (ਜਿਨ੍ਹਾਂ ਦੇ ਸਪੁਤਰ ਸੰਤ ਤ੍ਰਿਲੋਕ ਸਿੰਘ ਜੀ ਬਾਕੀ ਪ੍ਵਾਰ ਸਮੇਤ ਦਿਲੀ ਪਹਾੜ ਗੰਜ ਨੇੜੇ ਕਾਰ ਵਿਹਾਰ ਕਰਦੇ ਹਨ).......

## (ਦੂਜੀ ਕਿਸ਼ਤ- ਸਤਿਜੁਗ ਅਖਬਾਰ ਦਾ ਅੰਕ ਨੰ 40, ਤਾਰੀਖ 22 ਅਕਤੂਬਰ 1987 ਈ:)

ਸ੍ਰੀ ਮਾਨ ਸੰਤ ਕੇਸਰ ਸਿੰਘ ਜੀ ਚੁਪ ਜੋ ਗੁਜਰਾਂਵਾਲੇ ਦੇ ਇਕ ਨਾਮਧਾਰੀ ਡੇਰੇ ਵਿਚ ਜ਼ਿਆਦਾ ਨਿਵਾਸ ਰਖਦੇ। ਬਹੁਤ ਹੀ ਭਜਨ ਬੰਦਗੀ ਵਾਲੇ ਸਾਧੂ ਸਨ। ਇਨ੍ਹਾਂ ਦਾ ਜਨਮ ਨਗਰ ਸੇਖਵ ਕਿਲਾ ਸੋਭਾ ਸਿੰਘ (ਪਾਕਿਸਤਾਨ) ਤੋਂ ਕੋਈ 4 ਮੀਲ ਚੜਦੇ ਪਾਸੇ ਸੀ। ਇਹਨਾਂ ਨੂੰ ਨਾਮ ਸਿਮਰਨ ਤੇ ਸਾਧ ਸੰਗਤ ਦੇ ਲੰਗਰ ਦੀ ਸੇਵਾ ਕਰਨ ਦੀ ਬਹੁਤ ਲਗਨ ਸੀ। ਗੁਜਰਾਂ ਵਾਲੇ ਰਹਿੰਦਿਆਂ ਇਨ੍ਹਾਂ ਦੇ ਸੇਵਕ ਅਮਰ ਸਿੰਘ ਨੇ ਸੰਤਾਂ ਦਾ ਇਸ਼ਨਾਨ ਇਕ ਵਜੇ ਸਵੇਰੇ ਅੰਮ੍ਰਿਤ ਵੇਲੇ ਕਰਵਾ ਦੇਣਾ, ਇਸਨਾਨ ਕਰ ਸੰਤਾਂ ਨੇ ਗੁਰਦੁਆਰੇ ਦੇ ਹਾਲ ਦੀ ਇਕ ਨੁਕਰੇ ਆਸਣ ਵਿਛਾ ਕੇ ਸਿਮਰਨ ਕਰਨ ਬੈਠ ਜਾਣਾ।

ਜਦੋਂ ਸੰਤਾਂ ਦੀ ਸੁਭਾਵਿਕ ਤੌਰ ਤੇ ਸਮਾਧੀ ਖੁਲ੍ਹਣੀ ਤਾਂ ਸੰਤਾਂ ਲੰਗਰ ਵਿਚ ਆ ਜਾਣਾ, ਅਗੇ ਤਿਆਰ ਹੁੰਦਾ। ਸੰਤਾਂ ਨੇ ਆਉਂਦਿਆਂ ਹੀ ਲੰਗਰ ਦਾ ਅਰਦਾਸਾ ਕਰਵਾ ਦੇਣਾ ਵੈਸੇ ਜਿਤਨਾ ਚਿਰ ਸੰਤ ਜੀ ਨਾ ਆਉਂਦੇ, ਉਤਨਾ ਚਿਰ ਲੰਗਰ ਦਾ ਅਰਦਾਸਾ ਨਹੀਂ (ਸੀ) ਕੀਤਾ ਜਾਂਦਾ। ਸੰਤ ਮੰਗਲ ਸਿੰਘ ਜੀ ਗਲੋਟੀਆਂ ਵਾਲੇ (ਜੋ ਹੁਣ ਹੁਸ਼ਿਆਰਪੁਰ ਰਹਿੰਦੇ ਹਨ) ਤੇ ਸੰਤ ਬੇਲਾ ਸਿੰਘ ਗੁਰੂ ਚਕ ਵਾਲੇ (ਜੋ ਬਾਅਦ ਵਿਚ ਨਾਮਧਾਰੀ ਧਰਮਸ਼ਾਲਾ ਬਾਬੇ ਸਨਖਤਰੇ ਦੇ ਮਹੰਤ ਬਣੇ ਤੇ ਜਿਨ੍ਹਾਂ ਨੂੰ ਆਤਮਾ ਸਿੰਘ ਸਨਖਤ੍ਰਵੀ ਦੇ ਪਿਤਾ ਜੀ ਹੋਣ ਦਾ ਮਾਣ ਪ੍ਰਾਪਤ ਹੋਇਆ) ਲਾਂਗਰੀ ਲੰਗਰ ਦੀ ਸੇਵਾ ਬੜੇ ਪ੍ਰੇਮ ਨਾਲ ਕਰਿਆ ਕਰਦੇ, ਸੰਤਾਂ ਨੇ ਤਾਕੀਦ ਕਰਨੀ ਕਿ ਲਾਂਗਰੀਓ ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰੋਂ ਕਿਸੇ ਵਕਤ ਵੀ ਕੋਈ ਭੁਖਾ ਨਾ ਜਾਵੇ। ਫਿਰ ਲੰਗਰ ਵਿਚੋਂ ਹੋ ਕੇ ਪਸ਼ੂਆਂ ਦੇ ਤਬੇਲੇ ਜਾਣਾ ਤੇ ਸਾਰੇ ਪਸ਼ੂਆਂ ਨੂੰ ਪਠੇ ਦਾਣੇ ਸਾਹਮਣੇ ਖੜੇ ਹੋ ਕੇ ਖਵਾਉਣੇ। ਫਿਰ ਸਾਧ ਸੰਗਤ ਵਿਚ ਆ ਕੇ ਬੈਠ ਜਾਣਾ ਤੇ ਕਥਾ ਬਾਰਤਾ ਕਰਦੇ ਤੇ ਸੁਣਦੇ। ਜੇਕਰ ਕਿਸੇ ਦਰਸ਼ਕ ਨੇ ਆਣ ਕੇ ਅਰਜ ਕਰਨੀ ਜੀ ਮੇਰੇ ਘਰ ਪੁਤਰ ਦਾ ਜਨਮ ਹੋਇਆ ਹੈ, ਤੁਹਾਡੀ ਕ੍ਰਿਪਾ ਨਾਲ ਤਾਂ ਪਹਿਲਾਂ ਆਖਣਾ, "ਹਛਾ, ਵਾਹਵਾ" ਫਿਰ ਕਹਿਣਾ ਕਿਰਪਾ ਸਤਿਗੁਰੂ ਰਾਮ ਸਿੰਘ ਜੀ ਦੀ ਹੋਈ ਹੈ। ਜੇ ਕਿਸੇ ਆ ਕੇ ਕਹਿਣਾ ਕਿ ਸੰਤ ਜੀ ਫਲਾਣਾ ਸਿੰਘ ਚੜਾਈ ਕਰ ਗਿਆ ਹੈ ਤਾਂ ਪਹਿਲਾਂ ਕਹਿਣਾ ਹਛਾ ਵਾਹਵਾ, ਫਿਰ ਕਹਿਣਾ ਸਤਿਗੁਰੂ ਦੀ ਰਜਾ/ਹਛਾ ਵਾਹਵਾ ਇਕ ਵਾਰੀ ਹਰ ਗਲ ਸਮੇਂ ਜਰੂਰ ਆਖਿਆ ਕਰਦੇ।

ਇਕ ਦਿਨ ਐਤਵਾਰ ਦੀ ਛੁਟੀ ਸੀ, ਮੈਂ (ਵਰਿਆਮ ਸਿੰਘ) ਸਾਰਾ ਦਿਨ ਸੰਤਾਂ ਦੇ ਡੇਰੇ ਹੀ ਰਹਿਆ। ਡੇਰੇ ਵਿਚ ਇਕ ਖੂਹ ਸੀ ਜਿਸ ਉਤੇ ਹਲਟੀ ਚੜੀ ਹੋਈ ਪਾਸ ਇਕ ਬੇਰੀ ਦਾ ਦਰਖਤ ਸੀ। ਉਸ ਬੇਰੀ ਹੇਠਾਂ ਸੰਤ ਜੀ ਬੈਠੇ ਸਨ ਤੇ ਸੰਗਤਾਂ ਵੀ ਸਫਾਂ ਤੇ ਬੈਠੀਆਂ ਸਨ ਕਿ ਇਕ ਜਿੰਮੀਦਾਰ ਸਜਨ ਜਿਸਨੇ ਨੁਸਵਾਰੀ ਤੰਬਾ ਬੰਨਿਆ ਹੋਇਆ ਤੇ ਜੋ 25-30 ਸਾਲ ਦਾ ਨੌਜੁਆਨ ਪ੍ਰਤੀਤ ਹੁੰਦਾ ਸੀ। ਜਿਸਦੀ ਪੱਗ ਵੀ ਨਸਵਾਰੀ ਸੀ ਤੇ ਪਤਲਾ ਜਿਹਾ ਕੁੜਤਾ ਪਾਇਆ ਹੋਇਆ ਸੀ। ਉਸਨੂੰ ਪੰਜ ਪੁਲਿਸ ਦੇ ਸਿਪਾਹੀਆਂ ਨੇ ਹਥਕੜੀ ਲਾਈ ਸਮੇਤ ਸੰਤਾਂ ਪਾਸ ਲਿਆ ਕੇ ਖੜਾ ਕਰ ਦਿਤਾ। ਜਦੋਂ ਉਸ ਨੌਜੁਆਨ ਨੇ ਹਥਕੜੀ ਸਮੇਤ ਸੰਤਾਂ ਦੇ ਚਰਨਾਂ

ਉਤੇ ਮਥਾ ਟੇਕਿਆ ਤਾਂ ਹਥਕੜੀ ਦੇ ਖੜਾਕ ਨਾਲ ਸੰਤਾਂ ਦਾ ਧਿਆਨ ਇਸ ਆਦਮੀ ਵਲ ਹੋਇਆ ਅਤੇ ਉਸ ਬੰਦੀ ਨੌਜੁਆਨ ਨੂੰ ਸਿਰ ਤੋਂ ਪੈਰਾਂ ਤਕ ਵੇਖਿਆ ਤਾਂ ਆਪਣੀ ਮੌਜ ਵਿਚ (ਬਿਨਾਂ ਉਸਦੇ ਅਰਜ਼ ਕਰਨ ਤੋਂ ਹੀ) ਬਚਨ ਕੀਤਾ ਭਾਈ "ਹਛਾ ਵਾਹਵਾ" ਸਤਿਗੁਰੂ ਰਾਮ ਸਿੰਘ ਜੀ ਭਲੀ ਕਰਨਗੇ। ਉਸ ਸਿੰਘ ਨੇ ਵੀ ਹੋਰ ਕੁਝ ਅਰਜ ਕਰਨ ਤੋਂ ਹੀ ਬਿਨਾਂ ਬੜੇ ਪ੍ਰੇਮ ਨਾਲ ਸੰਤਾਂ ਨੂੰ ਦੂਸਰੀ ਵਾਰ ਮਥਾ ਟੇਕਿਆ ਤੇ ਸਿਪਾਹੀਆਂ ਨੂੰ ਕਿਹਾ, ਚਲੋ ਭਾਈ ਚਲੀਏ। ਇਕ ਹਫਤਾ ਬੀਤ ਜਾਣ ਬਾਦ (ਜਦ ਐਤਵਾਰ ਨੂੰ ਮੈਂ ਵੀ ਆਕੇ ਸੰਗਤ ਵਿਚ ਬੈਠਾ ਸਾਂ) ਉਹ ਨੌਜਵਾਨ ਇਕਲਾ ਹੀ ਆਇਆ ਤੇ ਬੜੇ ਪ੍ਰੇਮ ਨਾਲ ਸੰਤਾਂ ਨੂੰ ਮਥਾ ਟੇਕ ਕੇ ਖਲੋ ਗਿਆ। ਸੰਤਾਂ ਨੇ ਹਛਾ ਵਾਹਵਾ ਕਹਿਕੇ ਉਸਨੂੰ ਬੈਠਣ ਦੀ ਇਸ਼ਾਰਾ ਕੀਤਾ ਪਰ ਬੋਲਣ ਤੋਂ ਪਹਿਲਾਂ ਕਹਿਣ ਲਗਾ :-

ਮੇਰਾ ਨਾਮ ਸੋਹਣ ਸਿੰਘ ਹੈ ਤੇ ਆਪਣੇ ਪਿੰਡ ਦਾ ਨਾਮ ਵੀ ਦਸਿਆ ਤੇ ਅਰਜ ਕੀਤੀ ਬਾਬਾ ਜੀ ਮੈਂ ਗਡੇ ਉਤੇ ਲੰਗਰ ਵਾਸਤੇ ਰਸਦ ਤੇ ਬਾਲਣ ਲਿਆਂਦਾ, ਉਹ ਪ੍ਰਵਾਨ ਕਰੋ। ਸੰਤ ਜੀ ਨੇ ਅਮਰ ਸਿੰਘ ਨੂੰ ਇਸ਼ਾਰਾ ਕੀਤਾ ਕਿ ਉਹ ਰਸਤ ਬਸਤ ਸੰਭਾਲ ਲਵੋ। ਫਿਰ ਉਸ ਸਿੰਘ ਨੇ ਬੈਠ ਕੇ ਆਪਣੀ ਵਿਥਿਆ ਤੇ ਸੰਤਾਂ ਦੀ ਕਿਰਪਾ ਨਾਲ ਬੰਦ ਖਲਾਸੀ ਦਾ ਹਾਲ ਸੁਣਾਇਆ। ਸੰਤਾਂ ਨੇ ਬਚਨ ਕੀਤਾ, ਗੁਰਮੁਖਾ ਬੰਦ ਖਲਾਸੀ ਕਰਾਉਣ ਵਾਲਾ ਸਤਿਗੁਰੂ ਰਾਮ ਸਿੰਘ ਹੀ ਹੈ। ਹੁਣ ਤੁਸੀਂ ਸਾਰਾ ਪ੍ਰਵਾਰ ਭਜਨ ਪੁਛ ਲਵੋ ਤੇ ਗੁਰ ਕੇ ਸਿਖ ਬਣ ਜਾਵੋ। ਸਤਿਗੁਰੂ ਦੇ ਲੜ ਲਗਿਆਂ ਸਾਰੇ ਰੋਗ ਸੰਤਾਪ ਤੇ ਪਾਪ ਦੂਰ ਹੋ ਜਾਂਦੇ ਹਨ।

ਸੋਹਣ ਸਿੰਘ ਰਸਦ ਬਸਤ ਸੰਭਾਲ ਕੇ ਫਿਰ ਸੰਤਾਂ ਦਾ ਹੁਕਮ ਮੰਨ ਕੇ ਆਪਣੇ ਪਿੰਡ ਗਿਆ ਤੇ ਸਾਰੇ ਪ੍ਰਵਾਰ ਨੂੰ ਦੂਜੇ ਭਲਕ ਲੈ ਕੇ ਸੰਤਾਂ ਦੀ ਸ਼ਰਨ ਵਿਚ ਪਹੁੰਚਾ। ਸੰਤਾਂ ਨੇ ਸਭ ਨੂੰ ਭਜਨ ਦਸਿਆ, ਤੰਬੇ ਲੁਹਾ ਕੇ ਕਛਹਿਰੇ ਪਵਾਏ ਤੇ ਸਾਰੇ ਪ੍ਰਵਾਰ ਨੂੰ ਅੰਮ੍ਰਿਤ ਵੇਲੇ ਸਣੇ ਕੇਸੀ ਇਸ਼ਨਾਨ ਕਰਕੇ ਭਜਨ ਕਰਨ ਦਾ ਉਪਦੇਸ਼ ਦਿਤਾ। ਸੰਤ ਜੀ ਨੇ ਸੋਹਣ ਸਿੰਘ ਨੂੰ ਸਿਖ ਸਜਾ ਕੇ ਸਭ ਨੂੰ ਲੰਗਰ ਵਿਚ ਜਾ ਕੇ ਪ੍ਰਸ਼ਾਦਾ ਛਕਣ ਦਾ ਹੁਕਮ ਦਿਤਾ।

ਪ੍ਰਸ਼ਾਦਾ ਪਾਣੀ ਛਕਣ ਤੋਂ ਬਾਦ ਜਦ ਉਹ ਸੋਹਣ ਸਿੰਘ ਬਾਹਰ ਆਇਆ ਤਾਂ ਮੈਂ ਤੇ ਸੰਤ ਅਤਰ ਸਿੰਘ ਨੇ ਵਖਰਿਆਂ ਕਰਕੇ ਉਸਨੂੰ ਪੁਛਿਆ ਕਿ ਪਹਿਲੇ ਦਿਨ ਤੈਨੂੰ ਜੋ ਬੇੜੀਆਂ ਹਥਕੜੀਆਂ ਲਗੀਆਂ ਹੋਈਆਂ ਸੀ, ਉਹ ਕੀ ਗਲ ਸੀ ਅਤੇ ਜੋ ਤੂੰ ਬਰੀ ਹੋ ਕੇ ਆਇਆ ਹੈਂ, ਇਹ ਕਿਸ ਤਰ੍ਹਾਂ ਹੋਇਆ ਹੈ? ਸੋਹਣ ਸਿੰਘ ਨੇ ਜੋ ਆਪਣੀ ਹੱਡ ਬੀਤੀ ਸੁਣਾਈ, ਉਹ ਇਸ ਤਰ੍ਹਾਂ ਸੀ।

**(ਤੀਜੀ ਕਿਸ਼ਤ- ਸਤਿਜੁਗ ਅਖਬਾਰ ਦਾ ਅੰਕ ਨੰਬਰ 41-42, ਤਾਰੀਖ 5 ਨਵੰਬਰ 1987 ਈ:)**

ਉਸਨੇ ਦਸਿਆ ਕਿ ਸ਼ੁਰੂ ਤੋਂ ਸਾਡਾ ਪ੍ਰਵਾਰ ਖੁਲਾ ਖੁਲਾਸਾ ਹੀ ਸੀ, ਪਰ ਸਾਡੇ ਘਰ ਦੇ ਨਾਲ ਹੀ ਸੰਤ ਨੱਥਾ ਸਿੰਘ ਨਾਮਧਾਰੀ ਦਾ ਘਰ ਸੀ, ਇਸ ਘਰ ਵਿਚ ਹਰ ਰੋਜ਼ ਕੋਈ ਨਾ ਕੋਈ ਨਾਮਧਾਰੀਆਂ ਦਾ ਜਥਾ ਆਇਆ ਹੀ ਰਹਿੰਦਾ ਸੀ ਅਤੇ ਇਹ ਸੰਤ ਕੇਸਰ ਸਿੰਘ ਜੀ ਚੁਪ ਵੀ ਓਥੇ ਆਇਆ ਕਰਦੇ ਤੇ ਕਿਤਨੇ ਕਿਤਨੇ ਦਿਨ ਕਥਾ ਵਾਰਤਾ ਕਰਦੇ ਰਹਿੰਦੇ। ਜਦੋਂ ਵੀ ਕਦੇ ਸੰਤ ਸਾਡੇ ਗਵਾਂਢ ਆਉਂਦੇ ਤਾਂ ਸੰਤ ਨੱਥਾ ਸਿੰਘ ਦੇ ਸਾਰੇ ਪ੍ਰਵਾਰ ਨੂੰ ਬੜਾ ਚਾਉ ਚੜ ਜਾਂਦਾ। ਸੰਤਾਂ ਨੇ ਨਿੰਮ ਹੇਠਾਂ ਮੰਜੇ ਬਿਸਤਰੇ ਉਤੇ ਬੈਠ ਜਾਣਾ, ਬਾਕੀ ਸਾਰਿਆਂ ਨੇ ਸਫਾਂ ਤੇ ਬੈਠ ਕੇ ਸੰਤਾਂ ਪਾਸੋਂ ਸਾਖੀਆਂ ਸੁਣਿਆਂ ਕਰਨੀਆਂ। ਸੰਤ ਨੱਥਾ ਸਿੰਘ ਰਾਮਗੜ੍ਹੀਏ ਸਿੰਘ ਸਨ। ਸੰਤਾਂ ਨੂੰ ਜੋ ਪਤਾਸਿਆਂ ਦਾ ਚੜ੍ਹਾਵਾ ਚੜ੍ਹਨਾ ਸੰਤਾਂ ਨੇ ਬਚਿਆਂ ਨੂੰ ਬੁਲਾ ਕੇ ਪ੍ਰਸ਼ਾਦ ਵੰਡ ਦੇਣਾ। ਮੈਂ

ਵੀ ਉਸ ਵਕਤ ਅਜੇ ਨਿਆਣਾ ਹੀ ਹੁੰਦਾ ਸਾਂ ਤੇ ਘੜੀ ਮੁੜੀ ਆ ਕੇ ਹਾਣੀਆਂ ਨਾਲ ਪਤਾਸੇ ਲੈ ਲੈ ਦੌੜ ਜਾਇਆ ਕਰਦਾ ਸਾਂ। ਪਰ ਸਹਿਜੇ ਸਹਿਜੇ ਮੈਨੂੰ ਸੰਤਾਂ ਕੋਲ ਬੈਹ ਕੇ ਗਲਾਂ ਸੁਣਨ ਦੀ ਆਦਤ ਪੈ ਗਈ, ਜਦੋਂ ਬਾਕੀ ਮੁੰਡੇ ਗੁਲੀ ਡੰਡਾ ਖੇਡਣ ਲਗ ਜਾਂਦੇ, ਮੈਂ ਆਕੇ ਸੰਤਾਂ ਪਾਸ ਬਹਿ ਜਾਣਾ। ਮੈਨੂੰ ਇਤਨੀ ਲਟਕ ਲਗੀ ਕਿ ਮੇਰਾ ਜੀਅ ਕਰਿਆ ਕਰੇ ਕਿ ਮੈਂ ਸੰਤਾਂ ਦੇ ਨਾਲ ਹੀ ਤੁਰ ਜਾਵਾਂ ਪਰ ਘਰਦਿਆਂ ਤੋਂ ਡਰਦਾ ਤੇ ਸੰਤਾਂ ਕੋਲੋਂ ਸੰਗਦਾ ਸੰਤਾਂ ਨਾਲ ਜਾਣ ਦੀ ਗਲ ਅੰਦਰ ਹੀ ਰਖਦਾ। ਜਦੋਂ ਇਹਨਾਂ ਨੇ ਸਾਡੇ ਪਿੰਡੋਂ ਵਿਦਾ ਹੋਣਾ ਤਾਂ ਮੇਰੀਆਂ ਅਖਾਂ ਵਿਚ ਅਥਰੂ ਆ ਜਾਣੇ। ਜਦੋਂ ਮੈਂ ਕੁਝ ਸਿਆਣਾ ਹੋਇਆ ਤਾਂ ਮੇਰੇ ਨਾਨਾ ਜੀ ਤੇ ਨਾਨੀ ਜੀ ਮੈਨੂੰ ਆਪਣੇ ਪਾਸ (ਨਾਨਕੇ) ਲੈ ਗਏ। ਉਥੇ ਹੀ ਮੈਂ ਭਰ ਜਵਾਨ ਹੋਇਆ ਅਤੇ ਉਹਨਾਂ ਨੇ ਹੀ ਮੇਰੀ ਸ਼ਾਦੀ ਕਰ ਦਿਤੀ। ਮੈਂ ਉਥੇ ਹੀ ਰਹਿਣ ਲਗਾ, ਮੇਰੇ ਘਰ ਦੋ ਤਿੰਨ ਬਚੇ ਭੀ ਹੋ ਗਏ, ਨਾਨਾ ਜੀ ਦੇ ਘਰ ਕੋਈ ਹੋਰ ਸੰਤਾਨ ਨਾ ਹੋਣ ਕਰਕੇ ਉਨ੍ਹਾਂ ਨੇ ਆਪਣੀ ਜ਼ਮੀਨ ਮੇਰੇ ਨਾਮ ਲਵਾ ਦਿਤੀ।

ਨਾਨਾ ਜੀ ਦੇ ਗੁਜ਼ਰ ਜਾਣ ਨਾਲ ਨਾਨਾ ਜੀ ਦੇ ਨਜ਼ਦੀਕੀ ਮੇਰੇ ਨਾਲ ਈਰਖਾ ਕਰਨ ਲਗੇ। ਹੁਣ ਮੇਰਾ ਵੀ ਨਾਨਕਿਆਂ ਦੀ ਢੇਰੀ ਨੂੰ ਛਡ ਕੇ ਜਾਣਾ ਔਖਾ ਸੀ। ਪਹਿਲਾਂ ਨਿਕੇ ਨਿਕੇ ਝਗੜੇ ਹੁੰਦੇ ਰਹੇ ਤੇ ਅਖੀਰ ਇਕ ਦਿਨ ਮੇਰੇ ਨਾਲ ਉਹਨਾਂ (ਨਾਨਕਿਆਂ ਦੇ ਬੰਦਿਆਂ ਦੀ) ਡਟ ਕੇ ਲੜਾਈ ਹੋ ਗਈ ਤੇ ਭਾਵੇਂ ਉਹ ਬਹੁਤੇ ਹੀ ਸਨ ਪਰ ਮੇਰੇ ਗੰਡਾਸੇ ਨਾਲ ਉਨ੍ਹਾਂ ਦਾ ਇਕ ਆਦਮੀ ਥਾਂ ਤੇ ਹੀ ਮਰ ਗਿਆ, ਫਿਰ ਕੀ ਸੀ ਮੈਨੂੰ ਪੁਲਿਸ ਨੇ ਗ੍ਰਿਫਤਾਰ ਕਰ ਲਿਆ, ਬੜਾ ਚਿਰ ਫੌਜਦਾਰੀ ਤੇ ਕਤਲ ਦਾ ਕੇਸ ਚਲਦਾ ਰਿਹਾ। ਦੂਸਰੇ ਪਾਸੇ ਵਾਲਿਆਂ ਦਾ ਕਾਫੀ ਜ਼ੋਰ ਸੀ, ਫਿਰ ਮੈਂ ਕਾਤਲ ਵੀ ਸਾਂ, ਪੈਸੇ ਵੀ ਕੋਲ ਨਹੀਂ ਸਨ, ਥੋੜ੍ਹਾ ਬਹੁਤ ਕੋਲ ਆਸਰਾ ਸੀ ਉਹ ਖਰਚ ਹੋ ਗਿਆ ਤੇ ਬਹੁਤ ਨਿਰਾਸ ਹੋ ਗਿਆ ਤੇ ਗਵਾਹੀਆਂ ਵੀ ਮੇਰੇ ਉਤੇ ਕਾਫੀ ਹੋ ਚੁਕੀਆਂ ਸਨ ਜਿਸ ਕਰਕੇ ਮੈਨੂੰ ਅਦਾਲਤ ਵਲੋਂ ਫਾਂਸੀ ਦੀ ਸਜ਼ਾ ਬੋਲ ਗਈ। ਸਰਕਾਰੀ ਤੌਰ ਤੇ ਜੋ ਅਪੀਲ ਹੋਈ ਉਹ ਵੀ ਖਾਰਜ ਹੋ ਗਈ।

ਫਾਂਸੀ ਦੀ ਤਾਰੀਖ ਤੋਂ ਦੋ ਤਿੰਨ ਦਿਨ ਪਹਿਲਾਂ ਮੈਨੂੰ ਫਾਂਸੀ ਦੇਣ ਵਾਲਾ ਅਫਸਰ ਆਖਣ ਲਗਾ, ਸੋਹਣ ਸਿੰਘ ਇਸ ਵਕਤ ਜੋ ਕੋਈ ਤੇਰੀ ਖਾਹਿਸ਼ ਹੋਵੇ ਜਾਂ ਕਿਸੇ ਨੂੰ ਮਿਲਣਾ ਹੋਵੇ ਤਾਂ ਦਸ ਦਿਓ। ਇਸ ਤੋਂ ਪਹਿਲਾਂ ਭੀ ਜਦੋਂ ਕਦੇ ਜੇਲ੍ਹ ਦਾ ਦਰੋਗਾ ਮੈਨੂੰ ਕਿਸੇ ਦੀ ਮੁਲਾਕਾਤ ਵਾਸਤੇ ਪੁਛਦਾ ਤਾਂ ਮੈਂ ਆਖਦਾ ਹੁੰਦਾ ਸਾਂ ਕਿ ਮੈਂ ਆਪਣੇ ਇਕ ਬਜ਼ੁਰਗ ਸੰਤਾਂ ਨੂੰ ਮਿਲਣਾ ਚਾਹੁੰਦਾ ਹਾਂ। ਉਸ ਦਿਨ ਵੀ ਮੈਂ ਏਹੋ ਹੀ ਆਖਿਆ ਕਿ ਮੈਨੂੰ ਮੇਰੇ ਸੰਤਾਂ ਨੂੰ ਇਕ ਵਾਰੀ ਮਿਲਾ ਲਿਆਵੋ। ਤੁਹਾਡਾ ਬੜਾ ਉਪਕਾਰ ਹੋਵੇਗਾ, ਮੇਰਾ ਦਿਲ ਕਰਦਾ ਹੈ ਕਿ ਇਕ ਵਾਰੀ ਸੰਤਾਂ ਦਾ ਦਰਸ਼ਨ ਜਰੂਰ ਕਰ ਜਾਵਾਂ, ਫਿਰ ਤਾਂ ਪਤਾ ਨਹੀਂ ਕਿਹੜੀ ਜੂਨ ਪੈਣਾ ਹੈ ?

ਦਰੋਗੇ ਨੇ ਮੇਰੀ ਅਰਜ਼ ਮੰਨ ਲਈ ਤੇ ਮੈਨੂੰ ਬੇੜੀਆਂ ਤੇ ਹਥਕੜੀ ਲਾ ਕੇ ਪੰਜਾਂ ਸਿਪਾਹੀਆਂ ਨੂੰ ਹੁਕਮ ਦਿਤਾ ਕਿ ਜਿਥੇ ਇਹ ਆਖੇ, ਇਸਨੂੰ ਓਥੇ ਲੈ ਜਾਓ ਪਰ ਜਲਦੀ ਆ ਜਾਣਾ। ਭਰਾਓ! ਤੁਹਾਨੂੰ ਯਾਦ ਹੋਵੇਗਾ ਕਿ ਇਸ ਤੋਂ ਪਹਿਲੇ ਐਤਵਾਰ ਮੈਂ ਪੰਜਾਂ ਸਿਪਾਹੀਆਂ ਨਾਲ ਆ ਕੇ ਸੰਤਾਂ ਦੇ ਦਰਸ਼ਨ ਕੀਤੇ ਸਨ। ਸੰਤਾਂ ਨੂੰ ਮੈਂ ਉਸ ਦਿਨ ਬੇੜੀਆਂ ਤੇ ਹਥਕੜੀਆਂ ਸਮੇਤ ਹੀ ਮੱਥਾ ਟੇਕਿਆ ਸੀ। ਜਦੋਂ ਮੈਂ ਮਥਾ ਟੇਕ ਕੇ ਸਿਰ ਉਤਾਂਹ ਕੀਤਾ ਤਾਂ ਸੰਤਾਂ ਨੇ ਬਚਨ ਕੀਤਾ "ਹਛਾ ਵਾਹਵਾ" ਸਤਿਗੁਰੂ ਰਾਮ ਸਿੰਘ ਭਲੀ ਕਰੇਗਾ, ਮੈਨੂੰ ਉਸੇ ਵਕਤ ਯਕੀਨ ਹੋ ਗਿਆ ਕਿ ਸੰਤਾਂ ਦੀ ਕ੍ਰਿਪਾ ਨਾਲ ਮੇਰੇ ਬੰਧਨ ਕਟ ਗਏ ਹਨ।

ਸਤਿਗੁਰੂ ਦੀ ਐਸੀ ਕੁਦਰਤ ਹੋਈ ਜਿਸ ਦਿਨ ਮੈਨੂੰ ਪ੍ਰਭਾਤ ਨੂੰ ਫਾਂਸੀ ਹੋਣੀ ਸੀ, ਉਥੇ ਸ਼ਾਮ ਨੂੰ ਸੈਸ਼ਨ ਸਾਹਿਬ ਦੀ ਬਦਲੀ ਦਾ ਹੁਕਮ ਆ ਗਿਆ। ਪਤਾ ਨਹੀਂ ਮਹਾਰਾਜ ਨੇ ਉਸਨੂੰ ਕੀਹ ਜਨਾਇਆ। ਉਸਨੇ ਦਰੋਗੇ

ਨੂੰ ਸਦ ਕੇ ਹੁਕਮ ਦਿਤਾ, ਮੈਂ ਜਾਂਦਾ ਜਾਂਦਾ ਕਿਸੇ ਦੀ ਬਦ ਦੁਆ ਨਹੀਂ ਲੈਣਾ ਚਾਹੁੰਦਾ। ਇਸ ਵਾਸਤੇ ਕੀ ਹੋਇਆ ਜੇ ਕੋਠੀ ਬੰਦ ਸੋਹਣ ਸਿੰਘ ਦੀ ਸਫਾਈ ਕਿਸੇ ਨਹੀਂ ਦਿਤੀ ਕਿਉਂਕਿ ਇਹ ਗਰੀਬ ਸੀ। ਮੈਂ ਉਸਦੀ ਫਾਂਸੀ ਦਾ ਹੁਕਮ ਵਾਪਸ ਲੈ ਕੇ ਉਸਨੂੰ ਬਰੀ ਕਰਦਾ ਹਾਂ। ਜਿਥੇ ਮੈਂ ਅਦਾਲਤ ਦੇ ਹੁਕਮ ਅਨੁਸਾਰ ਮੌਤ ਦੀ ਉਡੀਕ ਕਰ ਰਿਹਾ ਸਾਂ, ਰਾਤ ਦੇ ਬਾਰਾਂ ਵਜੇ ਆਣ ਕੇ ਦਰੋਗੇ ਨੇ ਮੈਨੂੰ ਖੁਸ਼ਖਬਰੀ ਦਸੀ ਕਿ ਸਾਹਿਬ ਜਾਂਦਾ ਜਾਂਦਾ ਤੈਨੂੰ ਸਾਫ ਬਰੀ ਕਰ ਗਿਆ ਹੈ, ਮੈਨੂੰ ਉਸੇ ਵਕਤ ਕੋਠੀ ਬਾਹਰ ਕਢ ਦਿਤਾ ਤੇ ਦਿਨ ਚੜੇ ਸਿਪਾਹੀ ਮੈਨੂੰ ਜੇਹਲ ਤੋਂ ਬਾਹਰ ਛਡ ਗਏ।

ਭਾਈ ਭਰਾਓ ਮੈਨੂੰ ਇਹ ਜਿੰਦਗੀ ਦੂਸਰੀ ਵਾਰੀ ਸੰਤਾਂ ਨੇ ਬਖਸ਼ੀ ਹੈ। ਮੈਂ ਕੀ, ਮੇਰਾ ਪ੍ਵਾਰ ਵੀ ਕਦੇ ਸੰਤਾਂ ਦੇ ਕੀਤੇ ਉਪਕਾਰ ਦਾ ਦੇਣ ਨਹੀਂ ਦੇ ਸਕੇਗਾ, ਮੇਰੀ ਅਰਦਾਸ ਹੈ ਰਹਿੰਦੀ ਜਿੰਦਗੀ ਮੇਰੀ ਸੰਤਾਂ ਦੀ ਸੇਵਾ ਕਰਦਿਆਂ ਹੀ ਬਤੀਤ ਹੋਵੇ। ਇਹ ਕੁਝ ਦਸਕੇ ਸੋਹਣ ਸਿੰਘ ਪ੍ਵਾਰ ਵਲ ਚਲਾ ਗਿਆ ਤੇ ਅਸੀਂ ਸੰਤਾਂ ਦੇ ਗੁਣ ਆਉਂਦੇ ਆਪਣੇ ਘਰਾਂ ਨੂੰ ਆ ਗਏ।

—o—

# ਸੁਪਨੈ ਊਭੀ ਭਈ......

ਸ੍ਰ. ਵਰਿਆਮ ਸਿੰਘ 'ਮੁਸੱਵਰ'

੫ ਅਗਸਤ ੧੯੭੧ ਦੀ ਗੱਲ ਏ, ਸਵੇਰੇ ਨੌਂ ਵਜੇ ਬੀਬੀ ਹਰਮਿੰਦਰ ਕੌਰ ਸੁਪਤਨੀ ਸੇਠ ਤਰਲੋਕ ਸਿੰਘ ਜੀ ਸਿਆਮ ਤੋਂ ਦਿਲੀ ਪਾਲਮ ਹਵਾਈ ਅੱਡੇ ਤੇ ਉਤਰਨਾ ਸੀ, ਮੈਂ ਕੋਠੀ ਵਿਚ ਸੇਠ ਜੀ ਦੇ ਬਚਿਆਂ ਪਾਸ ਠੰਡੇ ਕਮਰੇ ਵਿਚ ਸੁਤਾ ਪਿਆ ਸੀ, ਠੀਕ ਚਾਰ ਵਜੇ ਮੈਨੂੰ ਜਾਗ ਆਈ, ਉਠਣ ਹੀ ਲਗਾ ਸੀ ਕਿ ਮੇਰੇ ਸਾਹਮਣੇ ਗੈਬੀ ਤੇ ਅਕਾਸ਼ੀ ਫਿਲਮ ਤਣ ਗਈ, ਕੀ ਦੇਖਦਾ ਹਾਂ ਕਿ ਇਕ ਬਹੁਤ ਪੁਰਾਣਾ ਸ਼ਹਿਰ ਹੈ, ਤੇ ਉਸ ਸ਼ਹਿਰ ਦੇ ਇਕ ਬਜ਼ਾਰ ਵਿਚ ਮੈਂ ਤੁਰੀ ਜਾ ਰਿਹਾ ਹਾਂ, ਸਾਹਮਣੇ ਖੱਬੇ ਪਾਸੇ ਦੀ ਫ਼ਰਨੀਚਰ ਦੀ ਦੁਕਾਨ ਤੇ ਖੜਾ ਇਕ ਸਿੰਘ ਜੋ ਨਾਮਧਾਰੀ ਨਹੀਂ ਸੀ ਜਾਪਦਾ, ਮੈਨੂੰ ਹੱਥ ਦਾ ਇਸ਼ਾਰਾ ਕਰਕੇ ਛੇਤੀ ਛੇਤੀ ਕਹਿਣ ਲਗਾ, ਸੰਤ ਜੀ, ਸੰਤ ਜੀ, ਉਰੇ ਆਓ, ਮੈਂ ਜ਼ਰਾ ਅਗੇ ਹੋਇਆ। ਤਾਂ ਉਹ ਸਿੰਘ ਮੈਨੂੰ ਆਖਣ ਲਗਾ– ਸਤਿਗੁਰੂ ਰਾਮ ਸਿੰਘ ਜੀ ਆ ਗਏ ਨੇ। ਮੈਂ ਥੋੜ੍ਹਾ ਠਠੰਬਰਿਆ ਤੇ ਆਖਿਆ, ਸ਼ੁਕਰ ਹੈ, ਸਤਿਗੁਰੂ ਰਾਮ ਸਿੰਘ ਜੀ ਆ ਗਏ ਨੇ, ਪਰ ਜੀ ਤੁਸੀਂ ਕਿਵੇਂ ਪਛਾਤਾ ਕਿ ਸਤਿਗੁਰੂ ਰਾਮ ਸਿੰਘ ਜੀ ਹਨ– ਉਹ ਸਿੰਘ ਬੜੀ ਦਲੇਰੀ ਨਾਲ ਬੋਲਿਆ ਕਿ ਲੈ ਮੈਂ ਉਹਨਾਂ ਦੀ ਤਸਵੀਰ ਵੇਖੀ ਹੋਈ ਏ–ਉਹੀ ਤੇ ਸਨ ਸਤਿਗੁਰੂ ਰਾਮ ਸਿੰਘ ਜੀ, ਤੇ ਮੈਨੂੰ ਸਤਿਗੁਰੂ ਜੀ ਆਖਣ ਲਗੇ ਕਿ ਕਾਕਾ ਏਥੇ ਕੋਈ ਨਾਮਧਾਰੀ ਸਿੰਘ ਦੀ ਦੁਕਾਨ ਵੀ ਹੈ। ਮੈਂ ਅਰਜ਼ ਕੀਤੀ ਕਿ ਸਾਹਮਣੀ ਲਾਈਨ ਵਿਚ ਚੌਥੀ ਦੁਕਾਨ ਨਾਮਧਾਰੀ ਸਿੰਘ ਫ਼ਰਨੀਚਰ ਬਨਾਣ ਵਾਲੇ ਦੀ ਹੈ, ਗ਼ਰੀਬ ਨਿਵਾਜ਼ ਜੀ ਉਸ ਦੁਕਾਨ ਵਲ ਚਲੇ ਗਏ ਹਨ। ਮੈਂ ਉਸ ਦੁਕਾਨ ਵਲ ਦੌੜਿਆ, ਸਤਿਗੁਰੂ ਜੀ ਹਾਲੀ ਉਸ ਦੁਕਾਨ ਵਿਚ ਪਹੁੰਚੇ ਹੀ ਸਨ, ਕਿ ਮੈਂ ਉਸ ਤੇਜ਼ ਪ੍ਰਤਾਪੀ ਮੁਖੜੇ ਨੂੰ ਵੇਖ ਕੇ ਬੇ ਸੁਧ ਹੋ ਗਿਆ, ਤੇ ਲੇਟਣੀਆਂ ਲੈਣ ਲਗ ਪਿਆ। ਮੇਰੇ ਮੂੰਹੋਂ ਇਹੋ ਨਿਕਲੀ ਜਾਵੇ, ਸੱਚੇ ਪਾਤਸ਼ਾਹ ਜੀ ਤੁਸੀਂ ਬੜਾ ਚਿਰ ਲਾ ਕੇ ਆਏ ਹੋ, ਤੁਸੀਂ ਬੜਾ ਚਿਰ ਲਾ ਕੇ ਆਏ ਹੋ, ਤੁਸੀਂ ਬੜਾ ਚਿਰ ਲਾ ਕੇ ਆਏ ਹੋ–ਰੱਟ ਲਗ ਗਈ–ਕੋਈ ਹੋਸ਼ ਨਾ ਰਹੀ ਸੱਚੇ ਪਾਤਸ਼ਾਹ ਜੀ ਚੁੱਪ ਚਾਪ ਕਿੰਨਾਂ ਚਿਰ ਖਲੋਤੇ ਰਹੇ। ਜਦੋਂ ਮੈਨੂੰ ਕੁਝ ਹੋਸ਼ ਆਈ, ਪਾਸ ਦੋ ਤਿੰਨ ਸਰੀਰ ਹੋਰ ਵੀ ਹੱਥ ਜੋੜੀ ਖੜੇ ਸਨ – ਮੈਂ ਦੁਕਾਨ ਵਾਲੇ ਸਿੰਘ ਨੂੰ ਆਖਿਆ ਕਿ ਛੇਤੀ ਕਰੋ ਤੇ ਘਰ ਜਾ ਕੇ ਸਾਰੇ ਨਾਮਧਾਰੀ ਸਿੰਘਾਂ ਨੂੰ ਪਤਾ ਦਿਓ ਕਿ ਸੱਚੇ ਪਾਤਸ਼ਾਹ ਜੀ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ। ਉਹ ਸਿੰਘ ਉਸੇ ਵੇਲੇ ਗੋਲੀ ਵਾਂਗੂ ਹਵਾ ਹੋ ਗਿਆ, ਦੁਕਾਨ ਵਿਚ ਲਗੀਆਂ ਤਸਵੀਰਾਂ ਨੂੰ ਸੱਚੇ ਪਾਤਸ਼ਾਹ ਜੀ ਚਾਰੋਂ ਤਰਫ ਵੇਖਣ ਲਗ ਪਏ, ਮੈਂ ਝੱਟ ਪੱਟ ਪ੍ਰਦੇਸ ਜਾਣ ਵਾਲੀ ਤਸਵੀਰ ਸਾਹਮਣੇ ਕਰ ਦਿਤੀ ਤਸਵੀਰ ਵੇਖ ਕੇ ਆਖਣ ਲਗੇ ਹਾਂ ਤਸਵੀਰ ਤਾਂ ਮੇਰੀ ਹੀ ਹੈ, ਪਰ ਤੂੰ ਮੇਰੇ ਚਿਹਰੇ ਵਲ ਵੀ ਵੇਖ ਨਾ...ਆਹਾ... ਉਹਨਾਂ ਦੇ ਚਿਹਰੇ ਦੀ ਆਬ ਭਲਾ ਮੈਂ ਕਿਵੇਂ ਝਲ ਸਕਦਾ ਸੀ। ਜਦ ਮੈਂ ਸਾਰਾ ਜ਼ੋਰ ਲਾ ਕੇ ਉਹਨਾਂ ਦੇ ਸੁੰਦਰ ਮੁਖੜੇ ਵਲ ਝਾਤ ਮਾਰੀ, ਮਾਨੋਂ ਸਾਰੀ ਦੁਨੀਆਂ ਦੀ ਠੰਡਕ ਮੇਰੀਆਂ ਅੱਖਾਂ ਵਿਚ ਆ ਗਈ। ਸੁੰਦਰ ਮੁਖੜਾ ਤੇ ਸਿਓ ਵਰਗਾ ਲਾਲ ਭਖਦਾ ਚਿਹਰਾ ਸਰੀਰ ਦੇ ਸਾਰੇ ਰੋਮ ਸਫ਼ੈਦ ਹੋ ਗਏ ਹੋਏ ਸੀ, ਉੱਚਾ ਸੋਹਣਾ ਸਰੂ ਵਰਗਾ ਕਦ ਦਸਤਾਰ ਵਿਚ ਖੰਡਾ ਮੋਟੇ ਨੈਣ ਤੇ ਕੁੰਢਾ ਨੱਕ, ਧਰਤੀ ਤੇ ਕੋਈ ਅਵਤਾਰ ਹੀ ਉਤਰੇ ਹੋਏ ਸੀ। ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਸਾਨੂੰ ਕੁਝ ਪਤਾ ਨਹੀਂ ਕਿ ਇਹ ਤਸਵੀਰਾਂ ਤੁਹਾਡੇ ਨਾਂਲ ਮਿਲਦੀਆਂ ਹਨ ਕਿ ਨਹੀਂ, ਅਸੀਂ ਤਾਂ ਆਪ ਜੀ ਦੀ ਉਡੀਕ ਵਿਚ ਦਿਲ ਪ੍ਰਚਾਵੇ ਲਈ ਬਣਾ ਬਣਾ ਕੇ ਦਿਨ ਕੱਟ ਰਹੇ ਹਾਂ ਜੀ.... ਸੱਚੇ ਪਾਤਸ਼ਾਹ ਜੀ ਨੇ ਮੇਰੀ ਗੱਲ ਬੜੇ ਧਿਆਨ ਨਾਲ ਸੁਣੀ....ਇੰਨਾਂ ਚਿਰ ਸੱਚੇ ਪਾਤਸ਼ਾਹ ਜੀ ਖਲੋਤੇ ਹੀ

ਰਹੇ, ਦੁਕਾਨ ਵਿਚ ਇਕ ਪਾਸੇ ਮਿਸਤ੍ਰੀਆਂ ਦਾ ਕੰਮ ਕਰਨ ਵਾਲਾ ਰੰਦਾ ਪਿਆ ਸੀ। ਉਸ ਰੰਦੇ ਨਾਲ ਇਕ ਲੱਕੜੀ ਨੂੰ ਰੰਦਣ ਲਗ ਪਏ, ਤੇ ਆਖਣ ਲਗੇ। ਮੈਂ ਇਸ ਤਰ੍ਹਾਂ ਸਾਫ਼ (ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਤੇ ਝੂਠ ਫਰੇਬ) ਨੂੰ ਇਸ ਧਰਤੀ ਤੋਂ ਸਾਫ਼ ਕਰਨਾ ਚਾਹੁੰਦਾ ਹਾਂ....ਜਿਸ ਤਰ੍ਹਾਂ ਲੱਕੜੀ ਰੰਦ ਕੇ ਅਟਕਾਂ ਲਾਹ ਦਿਤੀਆਂ ਨੇ, ਇਸੇ ਤਰ੍ਹਾਂ ਮਨੁਖਾਂ ਦੇ ਹਿਰਦੇ ਸਾਫ਼ ਕਰਕੇ ਪ੍ਰਭੂ ਭਗਤੀ ਵਲ ਲਾਣੇ ਹਨ; ਫੇਰ ਕੁਝ ਹੋਰ ਵੀ ਮੂੰਹ ਵਿਚ ਬੋਲੀ ਗਏ, ਜਿਸ ਦੀ ਮੈਨੂੰ ਸਮਝ ਨਹੀਂ ਪਈ। ਮੈਂ ਉਸੇ ਤਰ੍ਹਾਂ ਹੱਥ ਜੋੜੀ ਖੜਾ, ਕਿਸੇ ਵਿਸਮਾਦੀ ਰੰਗ ਵਿਚ ਅਗੰਮੀ ਚੋਜ ਹੀ ਵੇਖਦਾ ਰਿਹਾ। ਫੇਰ ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਲੰਗਰ ਵਲੋਂ ਹੁਕਮ ਕਰੋ ਜੀ, ਹੁਕਮ ਹੋਇਆ ਪ੍ਰਸ਼ਾਦ ਤਾਂ ਛਕਨਾ ਹੈ, ਅਸੀਂ ਦੋਵੇਂ ਦੁਕਾਨ ਵਿਚੋਂ ਨਿਕਲ ਕੇ ਇਕ ਫ਼ਾਟਕ ਦੇ ਅੰਦਰ ਚਲੇ ਗਏ, ਜਿਸਦਾ ਵਿਹੜਾ ਬਹੁਤ ਵਡਾ ਸੀ — ਇਕ ਕੱਚਾ ਤੇ ਇਕ ਪੱਕਾ ਮਕਾਨ ਬਣਿਆ ਹੋਇਆ ਸੀ — ਤੇ ਇਕ ਬਰਾਂਡਾ ਵੀ ਸੀ, ਜਦ ਮੈਂ ਤੇ ਸੱਚੇ ਪਾਤਸ਼ਾਹ ਜੀ ਵਿਹੜੇ ਵਿਚ ਵੜੇ, ਸਾਹਮਣੇ ਮੇਰੀ ਸਿੰਘਣੀ ਤੇਜ਼ ਕੌਰ ਸੋਧ ਵਿਚ ਖਲੋਤੀ ਟੋਕਰੀ ਵਿਚ ਸਬਜ਼ੀ ਧੋ ਰਹੀ ਸੀ, ਮੈਂ ਅਗੇ ਹੋ ਕੇ ਆਖਿਆ, 'ਸਤਿਗੁਰੂ ਰਾਮ ਸਿੰਘ ਜੀ ਆ ਗਏ ਨੇ....।' ਅਗੋਂ ਉਹ ਆਖਣ ਲਗੀ, 'ਹਾਂ, ਤੁਹਾਨੂੰ ਹੁਣ ਪਤਾ ਲਗਾ ਏ, ਸੱਚੇ ਪਾਤਸ਼ਾਹ ਜੀ ਪਹਿਲੋਂ ਏਥੇ ਆਏ ਹਨ, ਤੇ ਸਾਨੂੰ ਲੰਗਰ ਤਿਆਰ ਕਰਨ ਨੂੰ ਕਹਿ ਕੇ ਆਪ ਬਾਹਰ ਚਲੇ ਗਏ ਸੀ।' ਮੈਂ ਸੁਣ ਕੇ ਹੈਰਾਨ ਹੋ ਗਿਆ, ਦੀਨ ਦਿਆਲ ਜੀ ਅਗੇ ਹੋ ਕੇ ਬੈਠਕ ਵਿਚ ਜਾ ਬਰਾਜੇ, ਤੇ ਮੇਰੀ ਸਿੰਘਣੀ ਤੇ ਬੀਬੀ ਸੇਠਾਣੀ ਹਰਮਿੰਦਰ ਕੌਰ (ਸੁਪਤਨੀ ਸੇਠ ਤਰਲੋਕ ਸਿੰਘ ਜੀ) ਜੋ ਬਰਾਂਡੇ ਵਿਚ ਬੈਠੀ ਸੀ ਦੋਵੇਂ ਜਨੀਆਂ ਰਲ ਕੇ ਲੰਗਰ ਤਿਆਰ ਕਰਨ ਲਗ ਪਈਆਂ, ਥੋੜੀ ਦੇਰ ਵਿਚ ਹੀ ਲੰਗਰ ਤਿਆਰ ਹੋ ਗਿਆ, ਮੇਰੀ ਸਿੰਘਣੀ ਕਹਿਣ ਲਗੀ, 'ਸੱਚੇ ਪਾਤਸ਼ਾਹ ਜੀ ਅਗੇ ਅਰਜ਼ ਕਰੋ, ਲੰਗਰ ਬੈਠਕ ਵਿਚ ਹੀ ਛਕੋਗੇ, ਜਾਂ ਏਥੇ ਬਾਹਰ ਬਰਾਂਡੇ ਵਿਚ।' ਦੀਨ ਦਿਆਲ ਜੀ ਨੇ ਹੁਕਮ ਕੀਤਾ, 'ਅਸੀਂ ਬਾਹਰ ਬਰਾਂਡੇ ਵਿਚ ਹੀ ਲੰਗਰ ਛਕਾਂਗੇ।' ਮੈਂ ਵਡੀ ਚੌਂਕੀ ਡਾਹ ਦਿਤੀ, ਤੇ ਉਪਰ ਸੁੱਚਾ ਆਸਨ ਵਿਛਾ ਦਿਤਾ, ਸੱਚੇ ਪਾਤਸ਼ਾਹ ਜੀ ਨੂੰ ਸਿਠਾਣੀ ਜੀ ਤੇ ਮੇਰੀ ਸਿੰਘਣੀ ਲੰਗਰ ਛਕਾਣ ਲਗ ਪਈਆਂ ਤੇ ਮੈਂ ਸੋਚਿਆ ਕਿ ਦੌੜ ਕੇ ਬਾਜ਼ਾਰੋਂ ਫ਼ਲ ਲੈ ਆਵਾਂ, ਬਜ਼ਾਰ ਵਿਚ ਫ਼ਲਾਂ ਦੀ ਦੁਕਾਨ ਮੈਂ ਤਲਾਸ਼ ਕਰ ਰਿਹਾ ਸੀ, ਕਿ ਸਾਹਮਣਿਉਂ ਸੇਠ ਤਰਲੋਕ ਸਿੰਘ ਜੀ ਕਾਹਲੀ ਕਾਹਲੀ ਤੁਰੇ ਆਉਣ ਮੈਂ ਅਰਜ਼ ਕੀਤੀ 'ਸੇਠ ਜੀ, ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ, ਤੇ ਘਰ ਲੰਗਰ ਛਕ ਰਹੇ ਹਨ, ਮੈਂ ਫ਼ਲ ਫ਼ਰੂਟ ਲੈਣ ਆਇਆ ਹਾਂ।' ਸੇਠ ਜੀ ਆਖਣ ਲਗੇ, 'ਮੈਨੂੰ ਰਾਹ ਵਿਚ ਉਸ ਫ਼ਰਨੀਚਰ ਬਨਾਣ ਵਾਲੇ ਮਿਸਤ੍ਰੀ ਸਿੰਘ ਨੇ ਦਸਿਆ ਹੈ, ਕਿ ਸੱਚੇ ਪਾਤਸ਼ਾਹ ਜੀ ਆ ਗਏ ਹਨ, ਫ਼ਲ ਲੈ ਚਲੀਏ ਤਾਂ ਚੰਗਾ ਹੋਵੇਗਾ।' ਅਸੀਂ ਸਾਹਮਣੇ ਵਾਲੀ ਇਕ ਵਡੀ ਦੁਕਾਨ ਤੋਂ ਫ਼ਲ ਲਏ, ਸੇਠ ਜੀ ਨੇ ਰੁਪੈ ਦਿਤੇ ਤੇ ਮੈਂ ਟੋਕਰੀ ਚੁਕ ਲਈ, ਘਰ ਪਹੁੰਚੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਬੜੇ ਪ੍ਰੇਮ ਨਾਲ ਸੇਠ ਜੀ ਨੇ ਫ਼ਲ ਛਕਾਏ.... ਏਨੇਂ ਵਿਚ ਮੇਰੀ ਸੁਰਤ ਹਿਲ ਗਈ, ਤੇ ਉਹ ਜਿਹੜਾ ਸੀਨ ਫ਼ਿਲਮ ਵਾਂਗੂੰ ਮੇਰੀਆਂ ਅੱਖਾਂ ਅਗੇ ਸੀ ਹੱਟ ਗਿਆ, ਤੇ ਮੈਂ ਕੱਲਾ ਹੀ ਰਜਾਈ ਵਿਚ ਬੇਸੁਧ ਪਿਆ ਸੀ।

*(ਸ਼ਤਾਬਦੀ ਨਿਊਜ਼, ਜਨਵਰੀ ੭੨ ਦੇ ਅੰਕ ਵਿਚੋਂ ਧੰਨਵਾਦ ਸਹਿਤ)*

—o—

# ਸੁਪਨਾਂ ਨਹੀਂ ! ਪਰਤੱਖ ਹੈ

## ਵਰਤੀ ਹਡ ਬੀਤੀ

✍ ਸੰਤ ਵਰਿਆਮ ਸਿੰਘ ਜੀ ਮੁਸੱਵਰ

ਗ੍ਰੀਬ ਨਿਵਾਜ ਅੰਤ੍ਰਜਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੀ ਆਗਿਆ ਅਨੁਸਾਰ ੧੫ ਅਗਸਤ ੧੯੪੭ ਦੇ ਰੌਲੇ ਰਪੇ ਤੋਂ ਕੁਝ ਦਿਨ ਪੈਹਲਾਂ ਹੀ ਮੈਂ ਲਾਹੌਰ ਛਡ ਸਮੇਤ ਪ੍ਰੀਵਾਰ ਦੇ ਮੰਡੀ ਸੁਕੇਤ ਚਲਾ ਗਿਆ। ਸੰਤ ਹਰਬੰਸ ਸਿੰਘ ਜੀ ਪੁਲ ਵਾਲਿਆਂ ਨੇ ਸਾਡਾ ਡੇਰਾ ਸੜਕ ਦੇ ਕਿਨਾਰੇ ਇਕ ਸਰਕਾਰੀ ਛਪਰ ਵਿਚ ਲਵਾ ਦਿਤਾ, ਪੰਜ ਛੇ ਮਹੀਨੇ ਲੰਘ ਗਏ, ਇਕ ਦਿਨ ਗਰਮੀਆਂ ਦੇ ਮੌਸਮ ਬਰਾਂਡੇ ਵਿਚ ਮੈਂ ਮੰਜੀ ਤੇ ਸੁਤਾ ਪਿਆ ਸੀ। ਚਾਰ ਪੰਜ ਵਜੇ ਸ਼ਾਮ ਦਾ ਟਾਈਮ ਹੋਵੇਗਾ, ਉਠਿਆ ਕੀ ਦੇਖਦਾ ਹਾਂ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਮਹਾਰਾਜ ਦੋ ਜਹਾਨਾਂ ਦੇ ਮਾਲਿਕ ਬਿਅੰਤ ਸਾਧ ਸੰਗਤ ਮਾਈਆਂ ਬੀਬੀਆਂ ਸਮੇਤ ਸਫੈਦ ਸੰਗਮਰਮਰ ਤੇ ਥੜੇ ਤੇ ਬਿਰਾਜਮਾਨ ਹਨ। ਬੜਾ ਸੁੰਦਰ ਚੌਰ ਸਤਿਗੁਰਾਂ ਦੇ ਸੀਸ ਤੇ ਝੁਲਾਇਆ ਜਾ ਰਿਹਾ ਹੈ। ਸਤਿਗੁਰੂ ਜੀ ਸੂਬਿਆਂ ਸਮੇਤ ਬਾਕੀ ਸੰਗਤ ਨਾਲੋਂ ਕੁਝ ਕੁ ਉਚੇ ਥੜੇ ਤੇ ਬਿਰਾਜਮਾਨ ਹਨ। ਸਤਿਗੁਰਾਂ ਦੀ ਲੰਬੀ ਗਰਦਨ ਪਤਲਾ ਉਚਾ ਤੇ ਭਰਵਾਂ ਸਰੀਰ ਲੰਬੀਆਂ ਬਾਹਾਂ ਮੋਟੇ ਨੇਤਰ ਕਰਾਂਤੀ ਭਰਿਆ ਸੁੰਦਰ ਮੁਖੜਾ ਸਫੈਦ ਬਸਤ੍ਰ ਸਿਧਾ ਦਸਤਾਰਾ ਸੀਸ ਪਰ ਖੰਡਾ ਗਲੇ ਵਿਚ ਕੁਝ ਕੁ ਟਸਰੀ ਰੰਗ ਦਾ ਪਰਨਾ ਅਜੀਬ ਹੀ ਸੋਭਾ ਦੇ ਰਹੇ ਹੈਨ। ਸਤਿਗੁਰੂ ਜੀ ਬਾਣੀ ਦਾ ਪਾਠ ਕਰ ਰਹੇ ਹਨ ਤੇ ਬਾਕੀ ਸੰਗਤ ਵੀ ਕੋਈ ਮਾਲਾ ਫੇਰ ਰਹੇ ਤੇ ਕੋਈ ਨਿਤਨੇਮ ਕਰ ਰਹੇ ਹਨ ਜਦ ਕਿਸੇ ਸਜਨ ਨੂੰ ਗੁਟਕਾ ਆਦ ਕਿਸੇ ਚੀਜ ਦੀ ਲੋੜ ਪਵੇ, ਉਹ ਚਿਤ ਵਿਚ ਭਾਖਿਆ ਕਰਦਾ ਤਾਂ ਉਹ ਚੀਜ ਉਸਦੀ ਮਰਜੀ ਦੇ ਮੁਤਾਬਕ ਉਸਦੇ ਪਾਸ ਆ ਹਾਜਰ ਹੁੰਦੀ, ਸਾਧ ਸੰਗਤ ਜੀ ਇਹ ਕੋਈ ਸੁਪਨੇ ਦੀ ਘਟਨਾ ਨਹੀਂ ਸਾਮਨੇ ਜਾਗਦਿਆਂ ਅਖੀਂ ਡਿਠਿਆਂ ਦਾ ਵਿਰਤਾਂਤ ਹੈ ਜਿਥੇ ਮੈਂ ਮੰਜੀ ਤੇ ਬੈਠਿਆ ਸੀ ਉਸਦੇ ਸਾਮਨੇ ਚੌਂਕਾ ਸੀ ਤੇ ਸ੍ਰੀ ਮਤੀ ਜੀ ਬਚਿਆਂ ਸਮੇਤ ਲੰਗਰ ਕਰ ਰਹੇ ਸੀ ਮੈਂ ਉਸ ਰੰਗ ਵਿਚ ਝੂਮ ਰਿਹਾ ਸੀ ਤੇ ਸਾਰਿਆਂ ਨੂੰ ਚੁਪ ਰੈਹਨ ਦਾ ਇਸ਼ਾਰਾ ਕੀਤਾ ਤੇ ਬਿਰਤਾਂਤ ਸ਼ੁਰੂ ਕਰ ਦਿਤਾ।

ਸਚੇ ਪਾਤਸ਼ਾਹ ਜੀ ਦਾ ਇਕ ਤੀਸਰਾ ਨੇਤ੍ਰ ਮਸਤਕ ਵਿਚੋਂ ਉਪਰ ਅਕਾਸ਼ ਵਿਚ ਚਲਾ ਗਿਆ ਜਿਵੇਂ ਸੂਰਜ ਤੇ ਚੰਨ ਵਿਚੋਂ ਕਿਰਨਾਂ ਨਿਕਲਦੀਆਂ ਹੈਨ ਇਸੀ ਪ੍ਰਕਾਰ ਨੇਤ੍ਰ ਵਿਚੋਂ ਸੁੰਦਰ ਰਿਸ਼ਮਾਂ ਨਿਕਲਕੇ ਜਮੀਨ ਤੇ—ਤੇ ਮੇਰੇ ਤੇ ਪੈ ਰਹੀਆਂ ਸਨ ਮੇਰੀ ਵਡੀ ਲੜਕੀ ਗੁਰਸ਼ਰਨ ਆਪਨੀ ਮਾਤਾ ਨੂੰ ਕੈਹਨ ਲਗੀ ਕਿ ਭਾਪਾ ਜੀ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋ ਰਹੇ ਹੈਨ ਕੋਈ ਬੋਲੋ ਨਾ ਮੇਰਾ ਜੀ ਕਰਦਾ ਹੈ ਕਿ ਮੈਂ ਲਿਖੀ ਜਾਵਾਂ ਜਿਵੇਂ ਬੋਲ ਰਹੇ ਹੈਨ (ਬਾਦ ਵਿਚ ਲੜਕੀ ਕੈਂਹਦੀ ਸੀ ਕਿ ਮੈਨੂੰ ਵੀ ਸਤਿਗੁਰਾਂ ਦੀ ਮੂਰਤੀ ਕਦੀ ਕਦੀ ਨਜਰ ਆਉਂਦੀ ਸੀ) — ਜਦੋਂ ਨੇਤ੍ਰ ਵਿਚੋਂ ਰਿਸ਼ਮਾਂ ਮਾਤ ਲੋਕ ਤੇ ਪੈ ਰਹੀਆਂ ਸਨ ਸਤਿਗੁਰੂ ਜੀ ਮੇਰੇ ਮੋਢੇ ਤੇ ਹਥ ਰਖ ਕੇ ਕੈਹਨ ਲਗੇ ਦਸ ਕੀ ਦੇਖਨਾਂ ਹਈ ਆਦਿ ਅੰਤ ਖੰਡ ਬ੍ਰਹਮੰਡ ਸਭ ਮੇਰੇ ਹਥ ਹੈ ਮੈ ਹੀ ਕਰਤਾ ਤੇ ਮੈ ਹੀ ਖੈ ਕਰਨ ਵਾਲਾ ਹਾਂ। ਕੀ ਦੇਖਦਾ ਹਾਂ। ਜੋ ਸਤਿਗੁਰੂ ਜੀ ਦੇ ਬਿਅੰਤ ਹੀ ਪਥਰ ਦੇ ਬੁਤ ਜੋ ਕਰੋੜਾਂ ਸਦੀਆਂ ਪੈਹਲੋਂ ਦੇ ਬਣੇ ਪਏ ਹੈਨ ਜਿਥੋਂ ਤਕ ਮੇਰੀ ਨਿਗਾ ਜਾਂਦੀ ਸੀ ਨਜ਼ਰ ਆ ਰਹੇ ਸੀ ਕੈਂਹਦੇ ਹਨ ਪਥਰ ਦੇ ਬੁਤ ਦਿਖਾਣ ਦਾ ਇਹ ਮਤਲਬ ਹੈ ਕਿ ਮੇਰੀ ਹੋਂਦ ਦੇ ਪਰਾਤਾ ਕਾਲ ਹੋਣ ਦਾ ਸਬੂਤ ਹੈ ਫੇਰ ਧਰਤੀ ਇਕ ਦਮ ਘੁਮਣ ਲਗ ਪਈ-ਦੀਨਾ ਨਾਥ ਜੀ ਕੈਂਦੇ ਹਨ ਦੇਖੀ ਜਾ ਹੁਣ ਨਜ਼ਾਰਾ। ਪੈਹਲੋਂ ਝਿਲ ਮਿਲ ਕਰਦੇ ਸੋਨੇ

ਦੇ ਪਹਾੜ ਆਏ ਫੇਰ ਚਾਂਦੀ ਫੇਰ ਤਾਂਬੇ ਆਦ ਧਾਂਤਾਂ ਦੇ ਫੇਰ ਕੈਹਨ ਲਗੇ ਹੇਠਾਂ ਸਮੁੰਦਰ ਵਲ ਝਾਤੀ ਮਾਰ! ਕੀ ਦੇਖਦਾ ਹਾਂ ਹੀਰੇ ਜਵਾਹਰਾਤ ਅਤੇ ਲਾਲ ਚਮਕ ਰਹੇ ਹੈਨ ਅਨੇਕਾਂ ਜੀਵ ਜੰਤ ਮਛ ਕਛ ਸਮੁੰਦਰ ਵਿਚ ਉਛਾਲੇਂ ਮਾਰ ਰਹੇ ਹੈਨ।

ਸਤਿਗੁਰੂ ਜੀ ਕੈਂਹਦੇ ਹੈਨ ਦੇਖ ਦੁਨੀਆਂ ਦੀ ਅਮੀਰੀ ਗਰੀਬੀ ਤੇ ਕਰਮ ਕਾਂਡ ਵੀ ਮੇਰੇ ਹਥ ਹੈ ਧਰਤੀ ਬੜੇ ਜੋਰ ਦੀ ਘੁੰਮ ਰਹੀ ਸੀ ਕੀ ਦੇਖਦਾ ਹਾਂ ਕਿ ਦੁਨੀਆਂ ਵਿਚ ਲੋਕ ਇਤਨੇ ਸੁਖੀ ਹੋਏ ਪਏ ਨੇ ਕਿ ਰਬ ਦੀ ਯਾਦ ਦਾ ਕਿਤੇ ਨਾਮ ਮਾਤਰ ਵੀ ਨਹੀਂ ਲੋਕ ਅਮੀਰੀ ਵਿਚ ਲਦੇ ਪਏ ਹੈਨ ਮੋਟਰਾਂ ਹਾਜਰ ਹਨ ਹੁਕਮ ਹਾਸਲ ਹੈ ਪਖੇ ਚਲ ਰਹੇ ਹਨ ਕੋਠੀਆਂ ਆਲੀਸ਼ਾਨ ਹਨ ਬਿਜਲੀਆਂ ਚਮਕ ਰਹੀਆਂ ਹਨ ਖਾਣ ਪੀਣ ਨੂੰ ਫਲ ਫਰੂਟ ਤੇ ਪੈਹਨਣ ਨੂੰ ਸੁਚੇ ਬਸਤ੍ਰਾਂ ਦੇ ਅੰਬਾਰ ਲਗੇ ਪਏ ਹੈਨ ਅਪਛਰਾਂ ਚਰਨ ਝਸ ਰਹੀਆਂ ਹਨ ਭੋਗ ਬਿਲਾਸ ਤੇ ਐਸ਼ ਇਸਰਤ ਦੇ ਸਾਮਾਨ ਹਾਜ਼ਰ ਹਨ ਦੁਖ ਭੰਜਨ ਦਾਤਾ ਜੀ ਫੁਰਮਾਉਂਦੇ ਹਨ ਕਾਕਾ ਇਹ ਸੁਖ ਤੇ ਅਮੀਰੀ ਬਾਹਰ ਮੁਖੀ ਹੈ। ਅੰਤ੍ਰੀਵ ਆਤਮਕ ਸੁਖ ਤੇ ਅਨੰਦ ਰਬ ਨਾਲ ਅਠੇ ਪੈਹਰ ਰੰਗੇ ਰੈਹਣ ਵਾਲੇ ਸਾਧਾਂ ਸੰਤਾਂ ਦੇ ਚਰਨਾਂ ਵਿਚ ਹੈ। ਗਰੀਬ ਨਿਵਾਜ ਜੀ ਫਰਮਾਉਂਦੇ ਹਨ, ਆ ਹੁਣ ਸੁਖ ਦੀ ਘਟਨਾ ਵੇਖੀਆਂ, ਤੇ ਦੁਖ ਦੀ ਵੀ ਵੇਖ ਕੀ ਦੇਖਦਾ ਹਾਂ ਜੋ ਦੁਨੀਆਂ ਭੁਖ ਦੇ ਦੁਖ ਹਥੋਂ ਕੁਰਲਾ ਰਹੀ ਏ ਕੋਈ ਮੰਜੀ ਤੇ ਬੀਮਾਰ ਪਿਆ ਏ ਇਲਾਜ ਕਰੌਣ ਨੂੰ ਪੈਸੇ ਨਹੀਂ ਕੋਈ ਕਿਰਤ ਕਰਦਾ ਹੈ ਹਡ ਭਨ ਕੇ ਸਾਰਾ ਦਿਨ, ਘਰ ਵਿਚ ਪੰਜ ਸਤ ਬਚੇ ਹਨ ਜੋ ਭੁਖ ਹਥੋਂ ਵਿਲ੍ਹੂੰ ਵਿਲ੍ਹੂੰ ਕਰ ਰਹੇ ਹਨ। ਸਰਮਾਏਦਾਰ ਮੇਹਨਤ ਦੇ ਪੈਸੇ ਦੇਣ ਤੋਂ ਟਾਲ ਮਟੋਲ ਕਰ ਧਕੇ ਤੇ ਝਿੜਕਾਂ ਦੇ ਰਹੇ ਹਨ ਮਾਨੋ ਇਹ ਦੁਖ ਭਰਿਆ ਵਿਰਤਾਂਤ ਵੇਖ ਅਮੀਰੀ ਹਸ ਰਹੀ ਏ ਮੁਜਾਰੇ ਖੇਤੀਬਾੜੀ ਕਰਦੇ ਹਨ ਡੰਗਰਾਂ ਦੇ ਪਿੰਜਰ ਨਿਕਲੇ ਗਰਮੀ ਤੇ ਭੁਖ ਪਿਆਸ ਹਥੋਂ ਜੀਭਾਂ ਕਢੀ ਹੌਂਕ ਰਹੇ ਹਨ ਜਵਾਨ ਬਚੀਆਂ ਦੀ ਇਜ਼ਤ ਆਬਰੂ ਅਮੀਰਾਂ ਦੇ ਹਥ ਖੋਹੀ ਜਾ ਰਹੀ ਏ ਨਾ ਤਨ ਤੇ ਕਪੜਾ ਨਾ ਪੇਟ ਭਰ ਰੋਟੀ ਮਾਨੋ ਗਰੀਬੀ ਦਰ ਬਦਰ ਧਕੇ ਦੇ ਰਹੀ ਏ। ਜਮੀਨ ਜੋਰ ਦੀ ਘੁਮ ਰਹੀ ਏ ਪਾਤਸ਼ਾਹ ਜੀ ਫਰਮਾਉਂਦੇ ਹਨ ਹੁਨ ਹੋਰ ਖੰਡ ਬ੍ਰਹਿਮੰਡ ਵੀ ਵੇਖ, ਕੀ ਦੇਖਦਾ ਹਾਂ ਕਈ ਪ੍ਰਕਾਰ ਦੀਆਂ ਧਰਤੀਆਂ ਅਕਾਸ਼ ਪਤਾਲ ਕਈ ਕਈ ਰੰਗਾਂ ਵਿਚ ਚਮਕ ਰਹੇ ਹੈਨ। ਜੋ ਬੇਸ਼ੁਮਾਰ ਗਿਣਤੀ ਵਿਚ ਸੂੰ ਸੂੰ ਕਰਦੇ ਮੇਰੀਆਂ ਅਖੀਆਂ ਦੇ ਅਗੋਂ ਲੰਘਦੇ ਜਾ ਰਹੇ ਹਨ। ਅਖੀਰ ਧਰਮਰਾਜ ਦਾ ਦਰਬਾਰ ਆਇਆ, ਜਿਥੇ ਖੋਟੇ ਖਰੇ ਪਰਖੇ ਜਾ ਰਹੇ ਸੀ ਖੋਟੇ ਕਰਮਾਂ ਵਾਲੇ ਨਰਕੀਂ ਤੇ ਧਰਮੀ ਸਵਰਗਾਂ ਵਿਚ ਜਾ ਰਹੇ ਸੀ। ਕਿਤੇ ਨਾਮ ਜਪਣ ਵਾਲੇ ਸਾਧਾਂ ਦੀਆਂ ਮੰਡਲੀਆਂ ਪ੍ਰਭੂ ਦੇ ਰੰਗ ਵਿਚ ਰਤੇ ਮਸਤੀ ਵਿਚ ਅਲਮਸਤੀ ਦੀਆਂ ਪੀਂਘਾਂ ਝੂਟ ਰਹੇ ਹਨ ਕਿਤੇ ਨਰਕ ਕੁੰਡ ਦਾ ਚੀਕ ਚਿਹਾੜਾ ਦੇਖ ਮੇਰੀ ਆਤਮਾ ਕੰਬਣ ਲਗ ਪਈ। ਡਰਦੇ ਮਾਰੇ ਅਖਾਂ ਬੰਦ ਕਰ ਦੋਵੇਂ ਹਥ ਜੋੜ ਸਤਿਗੁਰਾਂ ਦੇ ਚਰਨਾਂ ਤੇ ਢੈਹ ਪਿਆ, ਤੇ ਅਰਜ ਕੀਤੀ ਦੀਨਾਂ ਬੰਧੂ ਇਹ ਦਰਦ ਨਾਕ ਸੀਨ ਮੇਰੀਆਂ ਅਖੀਆਂ ਨਹੀਂ ਵੇਖ ਸਕਦੀਆਂ..... ਫੇਰ ਧਰੂ ਭਗਤ ਦੀ ਪੁਰੀ ਤੋਂ ਅਗੇ, ਧੁੰਦੂਕਾਰਾ ਹੋ ਗਿਆ। ਸਚੇ ਪਾਤਸ਼ਾਹ ਜੀ ਫਰਮਾਉਂਦੇ ਹਨ, ਚਲ ਹੁਣ ਤੈਨੂੰ ਆਪਨਾ ਸਿੰਘਾਸਨ ਵੀ ਵਿਖਾਈਏ।

ਸਤਿਗੁਰੂ ਰਾਮ ਸਿੰਘ ਜੀ ਆਪ ਸਿੰਘਾਸਨ ਤੇ ਬਿਰਾਜਮਾਨ ਹਨ ਚਾਰੋਂ ਤਰਫ ਤੋਂ ਧਨ ਨਿਰੰਕਾਰ, ਧਨ ਨਿਰੰਕਾਰ ਧਨ ਸਤਿਗੁਰੂ ਰਾਮ ਸਿੰਘ ਜੀ ਜਾਗਤੀ ਜਯੋਤ, ਖੰਡਾਂ ਬ੍ਰਹਿਮੰਡਾਂ ਦੇ ਮਾਲਕ ਪ੍ਰਭੂ ਅੰਤਰਯਾਮੀ ਦੀਆਂ ਆਵਾਜਾਂ ਗੂੰਜ ਰਹੀਆਂ ਹਨ—ਚਾਰੋਂ ਤਰਫ ਪਰਕਾਸ਼ ਹੀ ਪਰਕਾਸ਼ ਤੇ ਮਿਠਾ ਮਿਠਾ ਸਮਾਂ ਸੋਭਾ ਦੇ ਰਿਹਾ ਹੈ ਫੇਰ ਉਹੀ ਪੈਹਲਾ ਦ੍ਰਿਸ਼ ਜੋ ਸਾਧ ਸੰਗਤ ਵਿਚ ਬੈਠੇ ਸੀ, ਉਸੇ ਰੂਪ ਵਿਚ ਆਏ—ਸਾਧ ਸੰਗਤ ਖੁਸ਼ੀ ਵਿਚ ਗਦ ਗਦ ਹੋਈ ਪਈਏ, ਭੁਖ ਤਰੇਹ ਕਿਤੇ ਹੈ ਨਹੀ ਅੰਬਰੋਂ ਹੀ ਦੇਵਤਿਆਂ ਨੂੰ ਹੁਕਮ ਹੁੰਦਾ ਹੈ। ਸਭ ਦੀਆਂ ਮਨੋਂ ਕਾਮਨਾ ਪੂਰੀਆਂ ਹੋ ਜਾਂਦੀਆਂ ਹਨ ਸਤਿਗੁਰੂ ਰਾਮ ਸਿੰਘ ਦੇ ਹੁਕਮ ਦੀ ਕਾਰ ਵਰਤ ਰਹੀਏ

ਜਿਧਰ ਸਤਿਗੁਰੂ ਜੀ ਹੁਕਮ ਕਰਦੇ ਹੈਨ—ਸ਼ਹੀਦ ਕੰਮ ਕਰ ਰਹੇ ਹਨ। ਫੇਰ ਸਤਿਗੁਰੂ ਜੀ ਮੈਨੂੰ ਕੈਂਹਦੇ ਹਨ ਖੰਡਾਂ ਬ੍ਰਹਿਮੰਡਾਂ ਦੀ ਹੋਂਦ ਤਾਂ ਤੈਨੂੰ ਵਖਾਈ ਏ ਪਰ ਹੁਣ ਖੈ ਵੀ ਵੇਖ ਲੈ, ਕੀ ਹੋਇਆ। ਸਤਿਗੁਰੂ ਜੀ ਪ੍ਰਸਾਦ ਛਕਕੇ ਮੇਰੇ ਪਾਸ ਆ ਖਲੋਤੇ ਇਕ ਪਹਾੜੀ ਦੇ ਪਥਰ ਨਾਲ ਬਾਂਹ ਦੀ ਕੂਹਨੀ ਦਾ ਢਾਸਨਾ ਦੇਕੇ ਦਰਖਤ ਦੀ ਇਕ ਟਾਹਣੀ ਤੋੜਕੇ ਆਪਨੇ ਦੰਦਾਂ ਵਿਚੋਂ ਫਸਿਆ ਤੀਲਾ ਕਢਿਆ ਤੇ ਆਪਨੇ ਦੋਵਾਂ ਪੋਟਿਆਂ ਵਿਚ ਫੜਕੇ ਐਂਹ ਮਾਰਿਆ। ਬਸ ਕੀ ਸੀ ਨਾ ਉਥੇ ਖੰਡ ਨਾ ਬ੍ਰਹਿਮੰਡ ਨਾ ਧਰਤ ਨਾ ਅਕਾਸ਼ ਧੁੰਦੂਕਾਰ ਹੋ ਗਿਆ ਸਤਿਗੁਰੂ ਜੀ ਵੀ ਅਲੋਪ ਹੋ ਗਏ। ਮੈਂ ਮੰਜੀ ਤੇ ਧੜੰਮ ਕਰਦਾ ਡਿਗ ਪਿਆ ਸਰੀਰ ਦੀ ਕੋਈ ਹੋਸ਼ ਨਾ ਰਹੀ ਕਿੰਨੇ ਚਿਰ ਪਿਛੋਂ ਜਦੋਂ ਅਖਾਂ ਖੁਲੀਆਂ ਕੀ ਦੇਖਦਾ ਹਾਂ ਸਾਰੇ ਜੀ ਘਰ ਦੇ ਮੈਨੂੰ ਘੁਟ ਰਹੇ ਹਨ। ਕੋਈ ਮੂੰਹ ਵਿਚ ਪਾਣੀ ਪਾਂਦਾ ਏ। ਕੋਈ ਪਖਾ ਝਲਦਾ ਤੇ ਮੁਠੀਆਂ ਭਰ ਰਿਹਾ ਸੀ ਮੇਰਾ ਸਰੀਰ ਮੁੜਕੇ ਨਾਲ ਤਰ ਤੇ ਕਪੜੇ ਵੀ ਪਸੀਨੇ ਨਾਲ ਭਿਜੇ ਪਏ ਹਨ ਮਥੇ ਤੇ ਠੰਡੀਆਂ ਤਰੇਲੀਆਂ ਆ ਰਹੀਆਂ ਨੇ ਕੰਬਨੀਆਂ ਹਾਲੀ ਵੀ ਨਹੀਂ ਹਟਦੀਆਂ ਮੇਰੇ ਮੂੰਹੋਂ ਧੰਨ ਸਤਿਗੁਰੂ ਰਾਮ ਸਿੰਘ ਜੀ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਦੀਆਂ ਅਵਾਜਾਂ ਨਿਕਲ ਰਹੀਆਂ ਹਨ ਕੁਝ ਚਿਰ ਪਿਛੋਂ ਮੰਜੀ ਤੋਂ ਉਠਕੇ ਬਾਹਰ ਚਲਾ ਗਿਆ। ਕਿਸੇ ਨਾਲ ਬੋਲਣ ਨੂੰ ਜੀ ਨਾ ਕਰੇ। ਅਜ ਮਲੂਮ ਹੋਵੇ ਜਿਵੇਂ ਮੇਰਾ ਸਰੀਰ ਹੌਲਾ ਹੌਲਾ ਹੋਇਆ ਪਿਆ ਏ ਘਰ ਵਾਪਸ ਆਇਆ। ਰਾਤ ਪੈ ਗਈ ਖਾਣ ਪੀਣ ਨੂੰ ਜੀ ਨਾ ਕਰੇ ਫੇਰ ਵੀ ਥੋੜਾ ਜਿਨਾ ਅਹਾਰ ਕਰਕੇ ਸੌਂ ਗਿਆ ਸਾਰੀ ਰਾਤ ਫਿਰ ਸਤਿਗੁਰਾਂ ਦੇ ਦਰਸ਼ਨ ਹੁੰਦੇ ਰਹੇ ਅੰਮਰਤ ਵੇਲੇ ਉਠਿਆ ਬੌਲੀ ਤੋਂ ਅਸ਼ਨਾਨ ਕਰ ਘਰ ਆਇਆ। ਸ੍ਰੀ ਮਤੀ ਜੀ ਪੁਛਣ ਲਗੇ ਕਲ ਲੌਂਢੇ ਵੇਲੇ ਤੁਹਾਨੂੰ ਕੀ ਹੋ ਗਿਆ ਸੀ ਮੈਂ ਆਖਿਆ ਤੁਹਾਨੂੰ ਮੈ ਉਚੀ ਉਚੀ ਬੋਲ ਕੇ ਸਭ ਕੁਝ ਸੁਨਾ ਰਿਹਾ ਸੀ ਕਿ ਸਭਿਗੁਰੂ ਜੀ ਮੈਨੂੰ ਆਹ ਕੁਝ ਵਿਖਾ ਰਹੇ ਹਨ ਤਾਂਹੀ ਖਬਰ ਜੋ ਸਤਿਗੁਰੂ ਜੀ ਫੇਰ ਆ ਗਏ ਇਕ ਉਚਾ ਜਿਹਾ ਪਹਾੜੀ ਦਾ ਟਿਲਾ ਜਿਸ ਪਰ ਹਰਿਆ ੨ ਘਾਹ ਉਪ੍ਰ ਸਤਿਗੁਰੂ ਜੀ ਐਨਕ ਲਾਂਈ ਲੰਬੇ ਰੁਖ ਦੀ ਪੁਸਤਕ ਦਾ ਪਾਠ ਕਰ ਰਹੇ ਹਨ ਮੈਂ ਨਿਮਸ਼ਕਾਰ ਕੀਤੀ ਤੇ ਸ੍ਰੀ ਮਤੀ ਜੀ ਨੂੰ ਆਖਿਆ ਕਿ ਸਤਿਗੁਰੂ ਜੀ ਫੇਰ ਮੇਰੇ ਸਾਹਮਣੇ ਦਰਸ਼ਨ ਦੇ ਰਹੇ ਹਨ ਉਹ ਕੈਹਣ ਲਗੀ ਸਾਨੂੰ ਦਰਸ਼ਨ ਨਹੀਂ ਹੁੰਦੇ...... ਮੈਂ ਭਜਕੇ ਬਾਹਰ ਗਿਆ ਤੇ ਗਵਾਂਢਣ ਬੀਬੀ ਕਰਤਾਰ ਕੌਰ ਮਸਤਾਨੀ ਗੁਜਰਾਂਵਾਲੇ ਦੀ ਨੂੰ ਸਦ ਲਿਆਇਆ ਤੇ ਆਖਿਆ ਭੈਣ ਜੀ ਕਲ ਦੇ ਮੈਨੂੰ ਸਤਿਗੁਰੂ ਜੀ ਦਰਸ਼ਨ ਦੇ ਰਹੇ ਹਨ ਉਹ ਕੈਹਨ ਲਗੀ ਸਾਨੂੰ ਵੀ ਦਰਸ਼ਨ ਕਰਾਓ ? ਮੈਂ ਹਥ ਜੋੜ ਸਤਿਗੁਰਾਂ ਅਗੇ ਅਰਜ਼ ਕੀਤੀ ਕਿ ਬਖਸਿੰਦ ਦਾਤਾ ਜੀਓ ਇਹਨਾਂ ਨੂੰ ਵੀ ਦਰਸ਼ਨ ਦਿਓ ਸਚੇ ਪਾਤਸ਼ਾਹ ਜੀ ਨੇ ਹਥ ਨਾਲ ਨਾਂਹ ਦਾ ਇਸ਼ਾਰਾ ਕੀਤਾ ਤੇ ਮੈਨੂੰ ਆਖਿਆ ਇਹਨਾਂ ਨੂੰ ਆਖ ਕਿ ਏਥੇ ਹੀ ਮਥਾ ਟੇਕ ਲੈਣ ਸਤਿਗੁਰੂ ਜੀ ਨਿਤ ਨੇਮ ਦਾ ਭੋਗ ਪਾ ਅਲੋਪ ਹੋ ਗਏ...... ਹੁਣ ਕੀ ਸੀ ਚਿਤ ਉਪਰਾਮ ਰੈਹਣ ਲਗਾ ਬੋਲਨਾ ਚਲਨਾ ਬੰਦ ਹੋ ਗਿਆ ਅੰਦਰ ਮਸਤੀ ਦਾ ਝੂਟਾ ਆਉਂਦਾ ਰਹੇ ਧਰਤੀ ਤੋਂ ਉਚਾ ਉਚਾ ਭਾਸਨ ਲਗਾ ਨਾ ਰੋਣ ਨੂੰ ਜੀ ਕਰੇ ਨਾ ਹਸਣ ਨੂੰ ਗੁੰਮ ਗੁੰਮ ਹੋ ਗਿਆ ਜਿਧਰ ਜਾਵਾਂ ਮੇਰੇ ਨਾਲ ਕੋਈ ਟੁਰੇ ਜੰਗਲ ਕਰਾਂ ਤਾਂ ਨਾਲ ਕੋਈ ਬੋਲੇ ਜਾਂ ਰੋਟੀ ਖਾਵਾਂ ਤਾਂ ਨਾਲ ਕੋਈ ਖਾਵੇ ਜੇ ਬਰਾਜਾਂ ਤਾਂ ਨਾਲ ਕੋਈ ਬਰਾਜੇ। ਅੰਜ ਮਾਲੂਮ ਹੋਵੇ ਜਿਵੇਂ ਸਤਿਗੁਰੂ ਜੀ ਹਰ ਵਕਤ ਮੇਰੇ ਨਾਲ ਰੈਂਹਦੇ ਤੇ ਗਲਾਂ ਵੀ ਕਰਦੇ ਹਨ।

ਮੰਡੀ ਵਾਲੇ ਰਾਜੇ ਨੇ ਇਕ ਤਸਵੀਰ ਬਣਾਨ ਵਾਸਤੇ ਮੈਨੂੰ ਕਿਹਾ ਸੀ ਤਿਆਰ ਕਰ ਕੇ ਜਦੋਂ ਸੁਕੇਤ ਤੋਂ ਮੰਡੀ ਲੈ ਗਿਆ ਰਾਜਾ ਕਿਤੇ ਬਾਹਰ ਗਿਆ ਹੋਇਆ ਸੀ। ਤਸਵੀਰ ਰਾਜਾ ਦੇ ਐਹਲਕਾਰ ਲਾਲਾ ਇੰਦਰ ਸੈਨ ਨੂੰ ਸੌਂਪ ਕੇ ਮੈਂ ਉਸ ਮਸੀਤ ਵਿਚ ਆ ਡੇਰਾ ਲਾਇਆ ਜੇਹੜੀ ਮਹਲਾ ਮੰਗੋਈ ਮੰਡੀ ਤੋਂ ਬਾਹਰ ਸੁਕੇਤ ਵਾਲੀ ਸੜਕ ਤੇ ਸੀ ਇਹ ਮਸੀਤ ਹੁਣ ਮੰਦਰ ਬਨਾਇਆ ਹੋਇਆ ਏ। ਅਗਲੇ ਭਲਕ ਮੈਂ ਸਤਿਗੁਰੂ ਜੀ ਦੀ

ਕੋਠੀ ਦਰਿਆ ਤੋਂ ਪਾਰ ਗਿਆ, ਉਥੇ ਸੰਤ ਪੂਰਣ ਸਿੰਘ ਜੀ ਮਸਤਾਨੇ ਮੋਰੋਂ ਵਾਲੀ ਵਾਲੇ ਆਏ ਹੋਏ ਸੀ ਜੋ ਮਾਈ ਰਖੋ ਗੁਜ਼ਰਾਂ ਵਾਲੇ ਦੇ ਭਰਤੇ ਦੀ ਝੜਾਈ ਦਾ ਭੋਗ ਪਾ ਰਹੇ ਸੀ। ਸੰਤ ਬੜੇ ਪ੍ਰੇਮ ਨਾਲ ਬਚਨ ਕਰ ਰਹੇ ਸੀ....... ਕਿ ਸਵਾਮੀ ਰਾਮਾ ਨੰਦ ਜੀ ਰੋਜ ਅਪਨੇ ਅਕਾਲ ਪੁਰਖ ਨੂੰ ਹਾਜ਼ਰ ਕਰਕੇ ਅਸ਼ਨਾਣ ਕਰਾ ਬਸਤਰ ਪੁਆ ਭੋਗ ਲਵਾਂਦੇ ਸੀ। ਮੇਰੇ ਚਿਤ ਵਿਚ ਆਇਆ ਕਿ ਉਹ ਕਿਸ ਤਰਾਂ ਸਦਦੇ ਸੀ, ਤੇ ਕਿਵੇਂ ਆਉਂਦੇ ਸੀ ਕੋਸ਼ਿਸ਼ ਕਰਕੇ ਵੇਖਣਾ ਚਾਹੀਦਾ ਏ ਸਤਿਗੁਰੂ ਜੀ ਦੇ ਘਰ ਕੋਈ ਘਾਟਾ ਨਹੀਂ ਜੇ ਦਿਆਲ ਹੋਣ ਤਾਂ ਘੜੀ ਵਿਚ ਰਉ ਰੰਕ-ਰੰਕ ਰਾਉ ਕਰ ਦੇਣ! ਸਤਿਗੁਰੂ ਸਮਰਥ ਹੈ-ਇਹੀ ਖਿਆਲ ਲੈ ਕੇ ਰਾਤ ਫਿਰ ਮਸੀਤ ਵਿਚ ਆ ਡੇਰਾ ਲਾਇਆ ਬਰਸਾਤ ਹੋ ਰਹੀ ਸੀ, ਲੋਈ ਦੀ ਬੁੰਬ ਮਾਰ ਬਿਰਤੀ ਵਿਚ ਜੁੜ ਗਿਆ ਘੰਟੇ ਅਧੇ ਪਿਛੋਂ ਅਖੀਆਂ ਅਗੇ ਧੁੰਦੂਕਾਰਾ ਹੋਇਆ ਫਿਰ ਬਦਲ ਦਿਸਣ ਲਗ ਪਏ— ਕਦੀ ਕਦੀ ਬਿਜਲੀ ਜੈਸੀ ਤੇਜ ਚਮਕ ਮੇਰੇ ਮਸਤਕ ਵਿਚੋਂ ਨਿਕਲੇ ਤੇ ਗੁੰਮ ਹੋ ਜਾਏ..... ਅਖੀਰ ਰਾਤ ਗਿਆਰਾਂ ਬਾਰਾਂ ਵਜ ਗਏ ਅਖੀਆਂ ਨੀਂਦ ਨੇ ਆ ਦਬਾਈਆਂ ਤੇ ਸੌਂ ਗਿਆ। ਸਵੇਰੇ ਉਠਿਆ ਤੇ ਲਗਾ ਵੇਖਣ ਕਿ ਹੁਣ ਕਦੋਂ ਰਾਤ ਪਵੇ ਤੇ ਮੇਰੀ ਰਾਮ ਕਹਾਣੀ ਸ਼ੁਰੂ ਹੋਵੇ ਔਂਸੀਆਂ ਪਾਂਦਿਆਂ ਮਸਾਂ ਮਸਾਂ ਰਾਤ ਪਈ ਫੇਰ ਬੁੰਬ ਮਾਰੀ ਤੇ ਬੈਠ ਗਿਆ ਬਾਹਰ ਬਾਰਸ਼ ਵੀ ਮੋਹਲੇਧਾਰ ਤੇ ਮੈਂ ਕਲਮ ਕਲਾ ਕਮਰੇ ਵਿਚ ਦਰਵਾਜਾ ਅੰਦਰੋਂ ਬੰਦ ਕਰ ਲਿਆ ਫਿਰ ਨਿਗ੍ਹਾ ਟਿਕਾਈ। ਕੁਝ ਇੰਤਜ਼ਾਰ ਤੋ ਬਾਦ ਧੁੰਦੂਕਾਰਾ ਹੋਇਆ ਤੇ ਬਦਲ ਅਖੀਆਂ ਅਗੇ ਘੁੰਮਣ ਲਗ ਪਏ ਬਾਹਰ ਝਖੜ ਤੇ ਕਾਲੀ ਬੋਲੀ ਰਾਤ ਅੰਦਰ ਮੈਂ ਕਾਲੀ ਲੋਈ ਦੀ ਬੁੰਬ ਮਾਰੀ ਹੋਈ ਮੇਰੀਆਂ ਅਖੀਆਂ ਦੇ ਅਗੇ ਫੇਰ ਕਾਲੇ ਪੀਲੇ ਤੇ ਸਫੈਦ ਬਦਲ ਦਿਸਨ ਲਗ ਪਏ ਕਦੀ ਕਦੀ ਬਿਜਲੀ ਜੈਸੀ ਤੇਜ ਚਮਕ ਮੇਰੇ ਮੂੰਹ ਵਿਚੋਂ ਨਿਕਲੇ ਤੇ ਮੇਰੇ ਆਲੇ ਦੁਆਲੇ ਚਕਰ ਲਾ ਫਿਰ ਮੂੰਹ ਵਿਚ ਚਲੀ ਜਾਵੇ ਮੈਂ ਅੰਦਰੋਂ ਅੰਦਰ ਪ੍ਰੇਸ਼ਾਨ ਹੋਵਾਂ ਕਿ ਹੁਣ ਤਾਂ ਲੈਨੇ ਦੇ ਦੇਨੇ ਪੜਨੇ ਲਗੇ। ਇਹ ਅਸਤ ਬਾਜੀਆਂ ਕਾਹਦੀਆਂ ਚਲਣ ਲਗ ਪਈਆਂ ਨੇ! ਖੈਰ ਚਿਤ ਨੂੰ ਪੱਕਾ ਕਰਕੇ ਬੈਠਾ ਰਿਹਾ ਇਹ ਖੇਲ ਤਮਾਸ਼ਾ ਦੇਖਣ ਤੋਂ ਬਾਦ ਨੀਂਦ ਨੇ ਆ ਦਬਾਇਆ ਤੇ ਸੌਂ ਗਿਆ ਰਾਤ ਲੰਘੀ ਹੁਣ ਫਿਰ ਦਿਨ ਲੰਘਨਾ ਮੁਸ਼ਕਲ ਹੋ ਗਿਆ। ਪੰਜ ਚਾਰ ਦਿਨ ਏਸੇ ਤਰ੍ਹਾਂ ਹੁੰਦੀ ਰਹੀ ਛੇਵੇਂ ਦਿਨ ਮੂੰਹ ਹਨੇਰੇ ਉਠ ਅਸ਼ਨਾਨ ਕਰ ਫਿਰ ਸਮਾਧੀ ਲਾ ਬੈਠਾ ਜੋ ਉਸੇ ਤਰਾਂ ਅਖੀਆਂ ਸਾਮਨੇ ਬਦਲ ਹੋਏ.... ਦੂਰੋਂ ਇਕ ਪ੍ਰਕਾਸ਼ ਦੀ ਕਿਰਣ ਆਈ ਹੌਲੀ ਹੌਲੀ ਸਤਿਗੁਰਾਂ ਦੇ ਸੁੰਦਰ ਮੁਖੜੇ ਨੇ ਮੇਰੀਆਂ ਅਖਾਂ ਨਾਲ ਅਖਾਂ ਆਣ ਮਿਲਾਈਆਂ ਤੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ ਇਹ ਮੋਹਿਨੀ ਮੂਰਤੀ ਕੋਈ ਪੰਜ ਕੂ ਮਿੰਟ ਸਾਮਨੇ ਦਰਸ਼ਨ ਦੇਕੇ ਅਲੋਪ ਹੋ ਗਈ..... ਹਾਏ ਰਬਾ ਹੁਣ ਰਾਤ ਕਿਵੇਂ ਪਵੇ ਤੇ ਕਦੋਂ ਦਿਨ ਚੜੇ ਬੜੀਆਂ ਮੁਸ਼ਕਲ ਘੜੀਆਂ ਲੰਘਣ ਲਗੀਆਂ ਅਗਲੇ ਭਲਕ ਸਵੇਰੇ ਹੀ ਦਰਸ਼ਨ ਦਿਤੇ ਪੰਦਰਾਂ ਕੂ ਮਿੰਟ, ਫਿਰ ਅਲੋਪ ਹੋ ਗਏ ਮੈਂ ਉਸੇ ਰੰਗ ਵਿਚ ਮਸਤ ਸੀ ਅੰਦਰੋਂ ਅੰਮ੍ਰਿਤ ਦੇ ਦੁਧ ਵਰਗਾ ਸਵਾਦ ਆਉਣ ਲਗ ਪਿਆ ਅਜ ਸਤਵਾਂ ਦਿਨ ਹੋ ਗਿਆ ਸੀ ਸਾਰੇ ਦਿਨ ਦੀ ਵੇਹਲ ਹੋਣ ਕਰਕੇ ਕੁਝ ਸਮਾਂ ਮੈਂ ਸੰਤ ਭਗਵਾਨ ਸਿੰਘ ਜੀ ਵੈਦਯਰਾਜ ਸ਼ੇਖੂਪੁਰੇ ਵਾਲੇ ਜੋ ਅਜ ਕਲ ਮੰਡੀ ਵਿਚ ਰੈਂਹਦੇ ਸੀ ਉਹਨਾਂ ਦੇ ਪਾਸ ਚਲਾ ਜਾਂਦਾ ਸੀ। ਰੋਜ ਦੀ ਚੁਪ ਚਾਪ ਤੇ ਉਦਾਸੀ ਨੂੰ ਤੋੜਨ ਵਾਸਤੇ ਸੰਤ ਕੈਹਣ ਲਗੇ ਕਿ ਮੁਸਵਰ ਜੀ ਕੀ ਕਾਰਣ ਹੈ ਕੋਈ ਬਿਮਾਰੀ ਹੈ ਜਾਂ ਕੁਝ ਹੋਰ, ਆਪ ਚੁਪ ਚਾਪ ਕਿਓ ਰੈਂਹਦੇ ਹੋ ਮੈਂ ਟਾਲ ਮਟੋਲ ਕੀਤੀ ਪਰ ਉਹ ਮੇਰਾ ਅੰਦਰ ਛੇਤੀ ਹੀ ਵੇਖਣਾ ਚਾਹੁੰਦੇ ਸੀ, ਖੈਹੜੇ ਪੈ ਗਏ ਆਖਰ ਮੈਂ ਆਪਨੀ ਸੁਕੇਤ ਵਾਲੀ ਤੇ ਇਥੇ ਮੰਡੀ ਪੰਜਾਂ ਸਤਾਂ ਦਿਨਾਂ ਦੀ ਵਿਥਿਆ ਕੈਹ ਸੁਨਾਈ ਜਿਉਂ ਜਿਉਂ ਮੈਂ ਭਰੇ ਨੇਤਰਾਂ ਨਾਲ ਇਹ ਅਧਭੁਤ ਸੁਨਾਵਾਂ ਤਿਉ ਤਿਉ ਉਹ ਮੇਰੇ ਨੇੜੇ ਹੋਕੇ ਗੌਰ ਨਾਲ ਸੁਨਣ ਦੀ ਕੋਸ਼ਿਸ਼ ਕਰਨ। ਆਖਰ ਮੈਨੂੰ ਕੈਹਨ ਲਗੇ, ਕੋਈ ਫਿਕਰ ਕਰਨ ਵਾਲੀ ਗਲ ਨਹੀਂ ਤੁਸੀਂ ਭਾਗਾਂ ਵਾਲੇ ਹੋ, ਜੋ ਰੋਜ਼ ਤੁਹਾਨੂੰ ਸਤਿਗੁਰੂ ਜੀ ਜਾਗਦਿਆਂ ਦਰਸ਼ਨ ਦੇਂਦੇ ਤੇ ਬਚਨ ਵੀ ਕਰਦੇ ਹਨ ਐਸੇ ਬਚਨ ਮਹਾਂ ਰਿਸ਼ੀ ਸੰਤ ਕਿਲ੍ਹੇ ਵਾਲੇ ਕੀਤਾ ਕਰਦੇ ਸੀ। ਪਰ ਤੁਹਾਡੇ ਸੁਕੇਤ ਵਾਲੇ ਤੇ ਇਸ ਮੰਡੀ ਵਾਲੇ ਦ੍ਰਿਸ਼ ਵਿਚ ਕੋਈ

ਅਲੌਕਿਕ ਰਸ ਹੈ। ਖਾਮੋਸ਼ ਰੈਹਣਾ....ਓਥੋਂ ਵਿਦਾ ਪਾ, ਰਾਜਾ ਮੰਡੀ ਵਾਲਾ ਤਾਂ ਆਇਆ ਨਾ। ਮੈਂ ਵਾਪਸ ਸੁਕੇਤ ਆ ਗਿਆ। ਓਸੇ ਨਿਯਮ ਦੇ ਅਨੁਸਾਰ ਅੰਮ੍ਰਿਤ ਵੇਲੇ ਸਣ-ਕੇਸੀਂ ਅਸ਼ਨਾਨ ਕਰ ਬੈਠ ਗਿਆ.... ਸਤਿਗੁਰੂ ਜੀ ਕੁਝ ਬੀਮਾਰੀ ਦੀ ਹਾਲਤ ਵਿਚ ਨਜ਼ਰ ਆਏ, ਤੇ ਮੰਜੇ ਤੇ ਬਿਰਾਜੇ ਹੋਏ ਹਨ। ਮੈਂ ਮਥਾ ਟੇਕਿਆ ਤਾਂ ਆਖਣ ਲਗੇ ਕਿ ਸਾਨੂੰ ਜਲ ਗਰਮ ਕਰਕੇ ਅਸ਼ਨਾਨ ਕਰਾ।

(ਇਹ ਦ੍ਰਿਸ਼ ਇੰਞ ਮਲੂੰਮ ਹੋਵੇ ਜਿਵੇਂ ਮਸਤਕ ਵਿਚੋਂ ਤੀਸਰਾ ਨੇਤਰ ਖੁਲ ਜਾਂਦਾ ਹੈ ਤੇ ਮੈਂ ਇਹ ਸਭ ਕੁਝ ਦੇਖ ਰਿਹਾ ਹੁੰਦਾ ਹਾਂ) ਸਾਮ੍ਹਣੇ ਮਲੂੰਮ ਹੋਵੇ ਜਿਵੇਂ ਮੇਰਾ ਇਕ ਹੋਰ ਸਰੀਰ ਸਤਿਗੁਰਾਂ ਵਾਸਤੇ ਜਲ ਗਰਮ ਕਰ ਰਿਹਾ ਏ ਇਸ਼ਨਾਨ ਕਰਾਇਆ ਤੇ ਆਪ ਚਾਦਰ ਲੈ ਕੇ ਫਿਰ ਮੰਜੇ ਤੇ ਲੇਟ ਗਏ ਤੇ ਹੁਕਮ ਕੀਤਾ ਕਿ ਸਾਨੂੰ ਚਾਹਟਾ ਬਣਾ ਕੇ ਛਕਾ ਮੈਂ ਠਠੰਬਰਿਆ ਕਿ ਮੈਂ ਤਾਂ ਖੁਲਾ ਹਾਂ ਪਰ ਬਚਨ ਮਨ ਅਰਦਾਸਾ ਕਰਕੇ ਚਾਹਟਾ ਬਣਾ ਛਕਾਇਆ ਤਾਂ ਅਲੋਪ ਹੋ ਗਏ। ਹੁਣ ਤਾਂ ਮੈਂ ਨਵੀਂ ਵਿਆਹੀ ਵਾਂਗੂ ਮਿਉਂਵਾ ਨਾ ਅਗਲੇ ਦਿਨ ਫਿਰ ਸਤਿਗੁਰੂ ਜੀ ਦੇ ਦਰਸ਼ਨ ਹੋਏ ਤੇ ਕੈਹਣ ਲਗੇ, ਕਿ ਅਸੀਂ ਚਿਟੀ ਮਕੀ ਤੇ ਸਰੋਂ ਦੇ ਸਾਗ ਦਾ ਭਾਜਾ ਛਕਣਾਂ ਏ ਪਤਾ ਨਹੀਂ ਇਹ ਚੀਜ਼ਾਂ ਕਿਥੋਂ ਅੰਬਰੋਂ ਹੀ ਉਤਰ ਪਈਆਂ। ਜੋ ਪੱਤਾ-ਪੱਤਾ ਤੇ ਡਾਲੀ-ਡਾਲੀ ਦਿਖਾਈ ਦੇਵੇ.... ਸਤਿਗੁਰਾਂ ਦੇ ਰੈਹਣ ਵਾਲਾ ਬੰਗਲਾ ਜਿਸਦੇ ਚੜ੍ਹਦੇ ਤੇ ਪਹਾੜ ਵਲ ਮੂੰਹ ਸੀ ਨਾਲ ਲਗਦੀ ਰਸੋਈ-ਲਾਲ ਟਾਏਲਾਂ ਦੀ ਛਤ ਇਕ ਮੰਨਜ਼ਲਾ ਉਚੀ ਥਾਂ ਤੇ ਸੀ। ਸੜਕ ਦਾ ਕਿਨਾਰਾ ਤੇ ਨਾਲ ਵਗਦੀ ਨੈਹਰ। ਜੋ ਸੁੰਦਰ ਜਲ ਪਹਾੜਾਂ ਵਿਚ ਦੀ ਵਹਿ ਕੇ ਆ ਰਿਹਾ ਸੀ ਸਾਹਮ੍ਹਣੇ ਚੜ੍ਹਦੇ ਵਲ ਪਹਾੜ ਦਿਖਾਈ ਦੇਂਦੇ ਸੀ ਤੇ ਸੂਰਜ ਵੀ ਰੋਜ ਇਸਤ੍ਰਾਂ ਦਾ ਓਥੇ ਚੜ੍ਹਦਾ ਸੀ। ਕੋਈ ੧੫ ਕੁ ਦਿਨ ਏਸੇਤ੍ਰਾਂ ਲੰਘ ਗਏ। ਸਤਿਗੁਰਾਂ ਦਾ ਸ੍ਰੀਰ ਬਹੁਤ ਬ੍ਰਿਧ ਤੇ ਕਮਜ਼ੋਰ ਦਿਸਣ ਲਗ ਪਿਆ ਇਥੋਂ ਤਕ ਕਿ ਉਹਨਾਂ ਵਲ ਵੇਖਿਆਂ ਨੇਤ੍ਰ ਭਰ ਜਾਂਦੇ ਸੀ। ਮੁਸ਼ਕਲ ਨਾਲ ਮੰਜੇ ਤੋਂ ਉਠਾ ਕੇ ਮੈਂ ਆਪਨੀ ਪਿਠ ਤੇ ਚੁਕ ਕੇ ਬਾਹਰ ਜੰਗਲ ਲਿਜਾਂਦਾ ਸੀ। ਇਕ ਦਿਨ ਤਾਂ ਏਡੇ ਨਿਰਬਲ ਹੋ ਗਏ ਕਿ ਜੰਗਲ ਹੋਏ ਤਾਂ ਉਠਿਆ ਨਾਂ ਜਾਵੇ। ਮੈਂ ਆਪ ਹੀ ਹਥ ਧੁਆਏ ਤੇ ਨਾਲਾ ਬਧਾ ਚੁਕਕੇ ਡੇਰੇ ਲਿਆਇਆ। ਨੈਹਰ ਦੇ ਕਿਨਾਰੇ ਇਸ਼ਨਾਨ ਕਰ ਤੁਰਕੇ ਕਮਰੇ ਵਿਚ ਆ ਗਏ। ਸਤਿਗੁਰਾਂ ਦੇ ਪਊਏ ਵੀ ਬਹੁਤ ਬ੍ਰਿਧ ਹੋ ਗਏ ਸੀ ਉਹਨਾਂ ਦੇ ਡੂੰਗੇ-੨ ਨਿਸ਼ਾਨ ਹਾਲੀ ਵੀ ਮੈਨੂੰ ਦਿਸਦੇ ਰੈਂਹਦੇ ਹਨ।

(ਕ੍ਰੀਬਨ ਘੰਟਾ ਪੌਣਾਂ ਘੰਟਾ ਇਹ ਦ੍ਰਿਸ਼ ਰੋਜ਼ ਵੇਖਦਾ ਰੈਂਹਦਾ ਸੀ) ਜਦੋਂ ਇਹ ਨਿਰਬਲਤਾ ਦੀ ਹਾਲਤ ਸਤਿਗੁਰਾਂ ਦੀ ਮੈਂ ਵੇਖਦਾ ਤਾਂ ਕਈ-੨ ਦਿਨ ਮੇਰੀਆਂ ਅਖੀਆਂ ਵਿਚੋਂ ਫ਼ਰਨ-੨ ਫੁਹਾਰੇ ਛੁਟਦੇ ਰੈਹਣ ਮੇਰਾ ਦਰਦ ਮੇਰੀ ਵਡੀ ਲੜਕੀ ਵੰਡਾਂਦੀ ਸੀ। ਜਿਸਨੂੰ ਪੂਰਾ ਇਕ ਚਾਲੀਸਾ ਸੁਪਨੇ ਵਿਚ ਸਤਿਗੁਰੂ ਜੀ ਦਰਸ਼ਨ ਦੇਂਦੇ ਰਹੇ ਸੀ, ਮੇਰੀ ਇਹ ਹਾਲਤ ਵੇਖ ਮੇਰੀਆਂ ਦੋਵਾਂ ਬਚੀਆਂ ਦੀਆਂ ਚੀਕਾਂ ਨਿਕਲ ਜਾਂਦੀਆਂ ਸਨ। ਇਕ ਦਿਨ ਮੈਂ ਅਰਜ ਕੀਤੀ ਸਚੇ ਪਾਤਸ਼ਾਹ ਜੀ ਮੈਨੂੰ ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਕਰਾਓ ਕੈਹਣ ਲਗੇ ਉਸ ਟਿਬੇ ਵਲ ਵੇਖ ਜੋ ਬੜਾ ਸੁੰਦਰ ਬਾਲੂ ਰੇਤ ਦਾ ਸੀ ਅੰਮ੍ਰਿਤ ਵੇਲਾ ਹੈ ਜੋ ਚੌਦਾਂ ਹੀ ਪਾਤਸ਼ਾਹੀਆਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤਕ ਗੋਲ ਚਕਰ ਵਿਚ ਆਪਨੇ ਆਪਨੇ ਆਸਨ ਵਿਛਾਈ ਬੈਠੇ ਮਾਲਾ ਫੇਰ ਰਹੇ ਹਨ ਸਤਿਗੁਰੂ ਰਾਮ ਸਿੰਘ ਜੀ ਸਭ ਦੇ ਵਿਚਕਾਰ ਸੋਭਾ ਦੇ ਰਹੇ ਹਨ ਮੈਂ ਸਭ ਸਤਿਗੁਰੂਆਂ ਦੇ ਚਰਨਾਂ ਤੇ ਵਾਰੋ ਵਾਰੀ ਮਥਾ ਟੇਕਿਆ ਤੇ ਸਭ ਨੇ ਪਿਆਰ ਦਿਤਾ ਤੇ ਅਲੋਪ ਹੋ ਗਏ।

ਇਕ ਦਿਨ ਮੈਂ ਅਰਜ ਕੀਤੀ ਸਚੇ ਪਾਤਸ਼ਾਹ ਜੀ! ਸਾਧ ਸੰਗਤ ਨੂੰ ਦਰਸ਼ਨ ਕਿਓਂ ਨਹੀਂ ਦੇਂਦੇ ? ਸਾਰੀ ਸੰਗਤ ਵਿਰਾਗਵਾਨ ਹੋਈ ਹੋਈਏ ਅਗੋਂ ਕੈਹਣ ਲਗੇ— ਦਸ! ਮੇਰੀ ਲੋੜ ਕਿਨੂੰ ਏਂ ? ਜੇ ਕਿਸੇ ਆਪਨੇ ਪੁਤਰ

ਜਾਂ ਸਨਬੰਧੀ ਨੂੰ ਅਵਾਜ ਮਾਰਨੀ ਹੁੰਦੀਏ ਤਦ ਵੀ ਉਹ ਉਹਦੇ ਵਲ ਮੂੰਹ ਕਰਕੇ ਅਵਾਜ ਮਾਰਦਾਏ.... ਪਰ ਮੇਰੀ ਖਿਚ ਕਰਕੇ ਅਵਾਜ ਤਾਂ ਕੋਈ ਨਹੀਂ ਮਾਰਦਾ ਹਰ ਕੋਈ ਆਪਨੇ ਆਪਨੇ ਸੁਖਾਂ ਦੇ ਹੀ ਰੋਣੇ ਰੋਂਦਾ ਏ ਪਰ ਤੂੰ ਸਚ ਜਾਣੀ ਮੇਰੀ ਖਿਚ ਤਾਂ ਗਵਾਚੀ ਵਛੀ ਜਿੰਨੀ ਵੀ ਨਹੀਂ। ਜੇ ਨਹੀਂ ਯਕੀਨ ਤਾਂ ਦੇਖ ਲੈ ਕੀ ਦੇਖਦਾ ਹਾਂ ਜੋ ਸਤਿਗੁਰੂ ਜੀ ਇਕ ਵਡੀ ਮੂਰਤੀ ਧਾਰੀ ਬੈਠੇ ਹਨ ਹੋਰ ਕੁਲ ਸਾਧ ਸੰਗਤ ਚਾਰੋਂ ਤਰਫ ਬੈਠੀ ਹੈ। ਸਭ ਮੂਰਤੀਆਂ ਸ਼ੀਸ਼ੇ ਵਰਗੀਆਂ ਦਿਸਦੀਆਂ ਹਨ— ਪਰ ਅੰਤਰੀਵ ਹਿਰਦਾ ਪੂਰੀ ਮੇਰੀ ਖਿਚਦਾ, ਜੋ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਪਾਸ ਹੀ ਬੈਠੇ ਸੀ ਵਲ ਇਸ਼ਾਰਾ ਕੀਤਾ ਕੈਹਣ ਲਗੇ ਵੇਖ ਅੰਦਰੋ ਆਰ ਪਾਰ ਸਾਫ ਨਜਰ ਆਉਂਦਾ ਪਿਆਏ ਹੋਰ ਕਈ ਬਹੁਤ ਸਾਰੇ ਸਜਨ ਪੁਰਾਨਿਆਂ ਵਿਚੋਂ ਕਈ ਨਵਿਆਂ ਵਿਚੋਂ ਵੀ ਸਾਫ ਦਿਖਾਈ ਦੇਂਦੇ ਸੀ ਹੋਰ ਕਿਸੇ ਦੇ ਅੰਦਰ ਧੁੰਦੂਕਾਰ ਤੇ ਕਈ ਬਿਲਕੁਲ ਸਿਆਹ ਦਿਖਾਈ ਦੇਂਦੇ ਸੀ ਭਾਵ ਜੇਹੜੇ ਬਿਲਕੁਲ ਕਾਲੇ ਹਨ ਇਹਨਾਂ ਨੂੰ ਮੇਰੀ ਕੋਈ ਲੋੜ ਨਹੀਂ। ਇਹ ਬਗਲੇ ਵਾਂਗ ਉਪਰੋਂ ਚਿਟੇ ਪਰ ਮਨ ਇਹਨਾਂ ਦੇ ਕਾਲੇ ਹੈਨ। ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲ ਇਸ਼ਾਰਾ ਕੀਤਾ ਕਿ ਝਾਤੀ ਮਾਰ! ਜੋ ਇਹਨਾਂ ਦੇ ਤੇ ਮੇਰੇ ਹਿਰਦੇ ਕਿਵੇਂ ਇਕੋ ਜੇਹੇ ਸਾਫ ਦਿਖਾਈ ਦੇਂਦੇ ਹਨ। ਇਹਨਾਂ ਨੂੰ ਮੇਰੀ ਅਠੇ ਪੈਹਰ ਤਾਂਘ ਰੈਂਹਦੀਏ ਜਗ ਹੋਮ ਜਪ ਤਪ ਪੂਜਾ ਪਾਠ ਵਰਨੀਆਂ ਚਾਲੀਸੇ ਤੇ ਅਨੇਕਾਂ ਅਖੰਡ ਪਾਠ ਸੁਚ ਸੰਜਮ ਨਾਲ ਕਰਾਂਦੇ ਰੈਂਹਦੇ ਹਨ ਜੋ ਮੈਂ ਸਭ ਕੁਝ ਵੇਖਦਾ ਰੈਂਹਦਾ ਹਾਂ ਫਿਰ ਕਈ ਵਾਰੀ ਵਡੇ ਸਤਿਗੁਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਵਿਚ ਪ੍ਰਵੇਸ਼ ਹੋਈ ਤੇ ਕਈ ਵੇਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਵਡਿਆਂ ਸਤਿਗੁਰਾਂ ਦੀ ਦੇਹ ਵਿਚ ਪ੍ਰਵੇਸ਼ ਹੋਈ। ਇਕ ਜੋਤ ਦੋਏ ਮੂਰਤੀ ਬਾਕੀ ਤਾਂ ਭਾਈ ਸਾਰਿਆਂ ਤੇ ਮਾਇਆ ਦਾ ਪੜਦਾ ਪਿਆ ਹੋਇਆ ਹੈ ਸਭ ਆਪਨੇ ਸੁਖਾਂ ਨੂੰ ਹੀ ਲੋਚਦੇ ਹਨ ਮੇਰੀ ਖਿਚ ਨਾਂਮ ਮਾਤ੍ਰ ਹੀ ਹੈ।.... ਹਾਏ ਰਬਾ..... ਹੁਣ ਮੇਰੀ ਵਾਰੀ ਆ ਗਈ ਕਿਥੇ ਲੁਕਾਂ— ਮੇਰੇ ਵਲ ਇਸ਼ਾਰਾ ਕਰਕੇ ਕੈਹਣ ਲਗੇ ਕਦੀ ਆਪਨੇ ਅੰਦਰ ਵੀ ਝਾਤੀ ਮਾਰੀਆ ਜੇ ਤੇਰੇ ਅੰਦਰ ਮੇਰੀ ਖਿਚ ਹੈ ਤਾਂ ਸਭ ਦੀ ਜਾਣ ਲਈ ਜੇ ਤੇਰੀ ਗਲ ਮੁਕੀ ਹੋਈਏ ਤਾਂ ਸਾਰੇ ਇਵੇਂ ਹੀ ਸਮਝ ਲੈ।

ਕੈਹਣ ਲਗੇ ਜਿਨਾ ਮੈਨੂੰ ਸੰਗਤ ਦੇ ਵਿਛੋੜ ਦਾ ਦੁਖ ਏ ਉਨਾ ਸੰਗਤ ਨੂੰ ਨਹੀਂ ਪਰ ਜਿਨੀ ਜਿਨੀ ਮੇਰੀ ਘਾਲ ਵੀ ਕੋਈ ਕਰਦਾ ਹੈ ਉਸਦੀ ਅਜਾਈਂ ਨਹੀਂ ਜਾਂਦੀ ਜਗਤ ਮਜੂਰੀ ਦੇਤ ਹੈ ਕਿਉਂ ਰਾਖੇ ਭਗਵਾਨ? ਤੁਹਾਡਾ ਕੋਈ ਕਸੂਰ ਨਹੀਂ! ਇਹ ਲੀਲਾ ਮੇਰੀ ਪੁਰਾਤਨ ਕਲਾ ਤੋਂ ਚੀ ਚਲੀ ਆਈ ਏ— ਤੁਸੀਂ ਬੰਦਗੀ ਕਰੋ ਤਕੜੇ ਹੋ ਕੇ ਮੈਂ ਸੰਗਤ ਦੇ ਵਿਚ ਹੀ ਹਾਂ ਮੇਰੀ ਗਦੀ ਖਾਲੀ ਨਹੀਂ ਮੈਂ ਆਪ ਹੀ ਦੂਜਾ ਰੂਪ ਵਟਾ ਕੇ ਬੈਠਾ ਹੋਇਆ ਹਾਂ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲ ਇਸ਼ਾਰਾ ਕਰਕੇ) ਇਹਨਾਂ ਦਾ ਬਚਨ ਮੰਨੋ— ਤੇ ਮਨ ਇਛਿਆ ਫਲ ਪਾਵੋ ਭਾਵ ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ—ਪਰ ਇਹਨਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ ਸਕਦਾ ਇਤਆਦਿਕ ਕਈ ਬਚਨ ਹੋਏ।

ਇਹ ਸਾਰੀ ਘਟਨਾਂ ਵੇਖਦਿਆਂ ਜਦ ੨੨-ਬਾਈ ਕੁ ਦਿਨ ਬੀਤ ਗਏ ਅਖੀਰਲੇ ਦਿਨ ਉਸੇ ਤਰ੍ਹਾਂ ਅੰਮ੍ਰਿਤ ਵੇਲੇ ਦਰਸ਼ਨ ਦਿਤੇ ਜੰਗਲ ਪਾਣੀ ਹੋ ਕੇ ਆਏ ਮੈਂ ਚੌਂਕੀ ਦਿਤੀ ਤੇ ਮਾਲਸ਼ ਕਰਨ ਲਗਾ। ਮਾਲਿਸ਼ ਕਰਦਾ-੨ ਜਦੋਂ ਮੈਂ ਛਾਤੀ ਤੇ ਹਥ ਫੇਰਨ ਲਗਾ ਤਾਂ ਮੇਰੇ ਹਥ ਨੂੰ ਕੁਝ ਚੁਭਿਆ ਮੈਂ ਡਰਿਆ ਕਿ ਇਹ ਕੀ ਏ! ਗਹੁ ਨਾਲ ਵੇਖਿਆ ਤਾਂ ਸਤਿਗੁਰਾਂ ਦੀ ਛਾਤੀ ਵਿਚ ਇਕ ਤੀਰ ਖੁਭਿਆ ਪਿਆ ਸੀ ਮੈਂ ਜੋਰ ਨਾਲ ਪੁਟ ਕੇ ਪਰੇ ਸਿਟ ਦਿਤਾ-ਤੀਰ ਤੇ ਲਿਖਿਆ ਪਿਆ ਸੀ "ਸੰਗਤ ਦੇ ਵਿਛੋੜੇ ਦਾ ਤੀਰ।" ਇਹ ਹਾਲਤ ਦੇਖ ਮੇਰੀਆਂ ਧਾਹੀਂ ਨਿਕਲ ਗਈਆਂ ਛਾਤੀ ਵਿਚੋਂ ਖੂਨ ਚਲਣ ਲਗ ਪਿਆ ਮੇਰੀ ਹੋਰ ਤਾਂ ਕੋਈ ਪੇਸ਼ ਨਾ ਗਈ ਜਖਮ ਨੂੰ ਚਟਨਾ ਸ਼ੁਰੂ ਕਰ ਦਿਤਾ ਚਟਦਿਆਂ ਚਟਦਿਆਂ ਬਾਹਰੋਂ ਜਖਮ ਮੇਲ ਦਿਤਾ ਪਰ ਅੰਦਰੋਂ ਆਂਦਰਾਂ ਵੀ ਕਟੀਆਂ ਪਈਆਂ

ਸਨ ਫਿਰ ਮੇਰਾ ਇਕ ਸੂਖਮ ਸਰੀਰ ਬਣ ਕੇ ਸਤਿਗੁਰਾਂ ਦੀ ਦੇਹ ਦੇ ਅੰਦਰ ਚਲਾ ਗਿਆ ਅੰਦਰ ਦੀਆਂ ਨਾੜਾਂ ਵੀ ਚਟ ਚਟ ਕੇ ਮੇਲ ਦਿਤੀਆਂ ਪਰ ਦਰਦ ਹਾਲੀ ਵੀ ਨਹੀਂ ਸੀ ਹਟਿਆ ਕਦੀ ਕਦੀ ਚੀਸ ਪਵੇ ਤਾਂ ਮੂੰਹੋਂ ਹਾਏ ਨਿਕਲ ਜਾਵੇ....ਹਾਏ ਰਬਾ!.....ਕੀ ਕਰਾਂ ਸਤਿਗੁਰਾਂ ਦੀ ਛਾਤੀ ਤੇ ਜੋ ਜਖਮ ਦਾ ਚਿਟਾ ਜਿਹਾ ਨਿਸ਼ਾਨ ਪੈ ਗਿਆ ਸੀ ਉਹ ਹਾਲੀ ਵੀ ਜੂੰ ਦਾ ਤੂੰ ਮੇਰੀਆਂ ਅਖੀਆਂ ਸਾਮਣੇ ਨਜ਼ਰ ਆਉਂਦਾ ਰੈਹਦਾਂ ਏ ਇਹ ਦਾਗ ਸੰਗਤ ਦੇ ਵਿਛੋੜੇ ਦਾ ਸੀ ਜੋ ਰਾਤ ਦਿਨ ਉਹਨਾਂ ਦੇ ਸੀਨੇ ਵਿਚ ਰੜਕਦਾ ਰੈਂਹਦਾ ਏ।

ਸਾਧ ਸੰਗਤ ਜੀ ਜੋ ਵੇਖਿਆ ਸੀ ਓਹ ਬਿਆਨ ਨਹੀਂ ਹੋ ਸਕਦਾ।

ਜੇ ਰਸਨਾ ਬਿਆਨ ਕਰੇ ਤਾਂ ਲਿਖ ਨਹੀਂ ਸਕਦਾ ਤਿਲ ਮਾਤ੍ਰ ਆਪ ਜੀ ਦੇ ਚਰਨਾਂ ਵਿਚ ਭੇਟਾ ਹੈ ਜੀ ਪਰਮ ਪੂਜਯ ਮਹਾ ਰਿਸ਼ੀ ਸਚ ਖੰਡ ਵਾਸੀ ਸੰਤ ਰਲਾ ਸਿੰਘ ਜੀ ਨਾਲ ਕਈ ਵਾਰੀ ਅੰਤਰੀਵ ਬਚਨ ਹੋਣ ਤਾਂ ਉਹ ਆਪਣੇ ਚਮਤਕਾਰ ਮੈਨੂੰ ਦਸਦੇ ਸੀ ਤੇ ਕੋਸ਼ਿਸ਼ ਕਰਦੇ ਸੀ ਕਿ ਇਹ ਵੀ ਕੁਝ ਦਸੇ ਭਲਾ ਮੈਂ ਕੀ ਦਸਾਂ ਢੀਠਾਂ ਦੇ ਤਰਾਂ ਸ਼ਰਮਿੰਦਾ ਜਿਹਾ ਹੋ ਕੇ ਇਕ ਦਿਨ ਥਿੜਕਵੀ ਜਬਾਨ ਨਾਲ ਇਹ ਵਾਰਦਾਤ ਕੈਹ ਸੁਨਾਈ ਤਾਂ ਸੰਤ ਵਿਸਮਾਦਤਾ ਵਿਚ ਹੋ ਗਏ ਤੇ ਨੇਤ੍ਰ ਭਰ ਆਏ ਘੁਟ ਕੇ ਛਾਤੀ ਨਾਲ ਲਾ ਪਿਆਰ ਦਿਤਾ ਤੇ ਆਖਣ ਲਗੇ ਬਚਾ ਨਿਹਾਲ । ਨਿਹਾਲ ।। ਨਿਹਾਲ ।।। ਸਤਿਗੁਰੂ ਜੀ ਦੇ ਚਰਨਾਂ ਨਾਲ ਤੇਰੀ ਆਦ ਜੁਗਾਦੀ ਪ੍ਰੀਤੀ ਬਣੀ ਰਵੇ।

ਇਸ ਤੋਂ ਬਿਨਾਂ ਸਤਿਗੁਰੂ ਰਾਮ ਸਿੰਘ ਜੀ ਦੇ ਕੋਈ ਸੌ ਕੁ ਵਾਰੀ ਸੁਪਨੇ ਵਿਚ ਦਰਸ਼ਨ ਹੋਏ ਹੋਣਗੇ। ਤੇ ਬਾਕੀ ਗੁਰੂਆਂ ਦੇ ਵੀ ਕਈ ਵੇਰੀ। ਹੁਣ ਜਦ ਕਦੀ ਦੀਵਾਨ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਰਾਗੀਆਂ ਸਿੰਘਾਂ ਨੂੰ ਕਹਿੰਦੇ ਹਨ ਕਿ ਰਖੋ ਵਾਜੇ ਦੇ ਚੌਥੇ ਜਾਂ ਪੰਜਵੇਂ ਕਾਲੇ ਸੁਰ ਤੇ ਉਂਗਲ ਤੇ ਵਿਰਾਗ ਭਰਿਆ ਸ਼ਬਦ ਉਚਾਰਦੇ ਹਨ ਉਸ ਵੇਲੇ ਬੌਰੀ ਹਾਲਤ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਕਈ ਵਾਰੀ ਮੇਰੀ ਪਿਠ ਤੇ ਹਥ ਫੇਰਦੇ ਤੇ ਸਾਖਸ਼ਾਤ ਦਰਸ਼ਨ ਦੇਂਦੇ ਰੈਂਹਦੇ ਹਨ। ਇਹ ਉਹਨਾਂ ਦੀ ਆਪਨੀ ਬਖਸ਼ਿਸ਼ ਦਾ ਚਮਤਕਾਰ ਹੈ, ਜੋ ਸਾਧ ਸੰਗਤ ਦੇ ਚਰਨਾਂ ਦੀ ਖਾਕ ਮੇਰੀਆਂ ਅਖੀਆਂ ਦੀ ਅਕਸੀਰ ਬਣਕੇ ਆ ਗਈਏ।

### *"ਮੈ ਨਹੀਂ ਬੌਰਾ ਮੈਨੂੰ ਰਾਮ ਕੀਆ ਬੌਰਾ"*

ਅਜ ਸਤਵਾਂ ਅਠਵਾਂ ਸਾਲ ਹੋ ਗਿਆ ਏ, ਮੈਂ ਕਿਸੇ ਨਾਲ ਬਚਨ ਨਹੀਂ ਸੀ ਕਰਦਾ ਸੰਤ ਦੁਆਰਕਾ ਸਿੰਘ ਜੀ ਦਿਲੀ ਵਾਲੇ ਮੇਰੇ ਮਗਰ ਲਗਿਆਂ ਚਾਰ ਪੰਜ ਸਾਲ ਹੋ ਗਏ ਸੀ ਕਿ ਕੁਝ ਆਪਨੀ ਵਿਥਿਆ ਲਿਖਾਓ, ਪਰ ਹੁਣ ਤਕ ਮੈਂ ਟਾਲ ਮਟੋਲਾ ਹੀ ਕਰਦਾ ਰਿਹਾ ਸੋ ਪਿਛਲੇ ਸਾਲ ਸ੍ਰੀ ਭੈਣੀ ਸਾਹਿਬ ਅੱਸੂ ਦੇ ਮੇਲੇ ਤੇ ਉਹਨਾਂ ਮੈਨੂੰ ਬਹੁਤ ਮਜਬੂਰ ਕੀਤਾ ਜਿਸ ਕਰਕੇ ਇਹ ਅਲੌਕਿਕ ਜਾਗਰਤ ਦਰਸ਼ਨ ਲਿਖਾਏ ਹਨ। ਸਾਧ ਸੰਗਤ ਦੀ ਮੰਗ ਮੁਤਾਬਕ ਟ੍ਰੈਕਟ ਰੂਪ ਵਿਚ ਛਾਪਿਆ ਜਾਵੇਗਾ। ਮੇਰੀਆਂ ਤਰੁਟੀਆਂ ਤੇ ਖਾਮੀਆਂ ਨੂੰ ਪ੍ਰੇਮੀ ਜਨ ਖਿਮਾਂ ਕਰਨ। ਆਪਦੇ ਚਰਨਾਂ ਦਾ ਕੂਕਰ ਜਾਣਕੇ।

*(ਸਤਿਜੁਗ ਅਖਬਾਰ ਦੇ ਜੇਠ 2011 ਦੇ ਮਾਸਿਕ ਅੰਕ ਵਿਚੋਂ ਧੰਨਵਾਦ ਸਹਿਤ)*

—o—

# ਅੰਤਮ ਦਰਸ਼ਨ

✍ ਸ੍ਰੀਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ ਦਿੱਲੀ

ਧੰਨ ਧੰਨ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਚੇ ਪਾਤਸ਼ਾਹ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਸਿਰਜਨਹਾਰ ਜੀ ਦੇ ਗੁਣ ਅੰਦਰਲੀ ਰਸਨਾ ਨਾਲ ਬਿਆਨ ਨਹੀਂ ਹੋ ਸਕਦੇ, ਭਲਾ ਇਸ ਬਾਹਰਮੁਖੀ ਜਿਹਬਾ ਨਾਲ ਕੋਈ ਕੀ ਦਸ ਸਕਦਾ ਹੈ।

ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਸਚੇ ਪਾਤਸ਼ਾਹ ਜੀ ਬੁਕਲ ਮਾਰ ਊਂਧੀ ਪਾਈ ਬੈਠੇ ਸਨ। ਕਵੀ ਜੀ ਨੂੰ ਹੁਕਮ ਕੀਤਾ ਕਿ ਮੁਸਵਰ ਜੀ ਨੂੰ ਸਦੋ, ਪ੍ਰੀਤਮ ਸਿੰਘ ਜੀ (ਕਵੀ) ਮੈਨੂੰ ਝਟ ਹੀ ਘਰੋਂ ਬੁਲਾ ਲਿਆਏ। ਮੈਂ ਮਥਾ ਟੇਕ, ਹਥ ਜੋੜ, ਸਾਮ੍ਹਣੇ ਕੋਈ ਅੱਧਾ ਘੰਟਾ ਖੜਾ ਰਿਹਾ। ਗਰੀਬ ਨਿਵਾਜ ਜੀ ਪਤਾ ਨਹੀਂ ਕਿਸ ਡੂੰਘੀ ਵਿਚਾਰ ਵਿਚ ਊਂਧੀ ਪਾਈ ਬੈਠੇ ਸੀ, ਮੈਂ ਕਿੰਨਾ ਚਿਰ ਹਥ ਜੋੜੀ ਖੜਾ ਰਿਹਾ। ਪਤਾ ਨਹੀਂ ਮੈਨੂੰ ਕੀ ਹੋ ਗਿਆ, ਮੇਰੇ ਦਿਮਾਗ ਵਿਚੋਂ ਕਰੰਟ ਉਠਣ ਤੇ ਸਾਰੇ ਸਰੀਰ ਵਿਚੋਂ ਝਰਨਾਟਾਂ ਮਾਰਕੇ ਪੈਰਾਂ ਦੀਆਂ ਤਲੀਆਂ ਰਾਹੀਂ ਜਮੀਨ ਵਿਚ ਜਜ਼ਬ ਹੁੰਦੇ ਜਾਣ। ਮੇਰਾ ਪਿੰਡ ਤ੍ਰੇਲੀਓ ਤ੍ਰੇਲੀ ਹੋ ਗਿਆ, ਤੇ ਦਮਾਗ ਅੰਦਰ ਚਕਾ ਚੌਂਧ ਛਾ ਗਈ। ਇੰਜ ਦਿਸੇ ਜਿਵੇਂ ਸਾਰਾ ਬ੍ਰਹਿਮੰਡ, ਦੇਵੀ ਦੇਵਤੇ ਸਚੇ ਪਾਤਸ਼ਾਹ ਜੀ ਦੀ ਪ੍ਰਕਰਮਾਂ ਕਰ, ਪੁਸ਼ਪ ਬਰਖਾ ਕਰ ਰਹੇ ਹਨ, ਪੰਡਤ ਗੋਪਾਲ ਸਿੰਘ ਜੀ ਚੌਰ ਕਰ ਰਹੇ ਸਨ।

ਦੀਨ ਦਿਆਲ ਜੀ ਕਿਸੇ ਗਹਿਰੀ ਵਿਚਾਰ ਪਿਛੋਂ ਉਤਾਂਹ ਧਿਆਨ ਕੀਤਾ ਤੇ ਫੇਰ ਹੇਠਾਂ ਕਰਕੇ ਆਖਦੇ ਹਨ: "ਮੁਸੱਬਰ ਆ ਗਿਆ?"

"ਜੀ ਸਚੇ ਪਾਤਸ਼ਾਹ, ਹਾਜ਼ਰ ਹਾਂ ਜੀ।"

ਬਹਿ ਜਾ, ਸਾਡੀ ਮਰਜੀ ਏ ਤੈਨੂੰ ਜਰਮਨ ਭੇਜੀਏ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੁਰਾਣੀ ਘੋੜੀਆਂ ਵਾਲੀ ਤਸਵੀਰ ਵਡੇ ਸਾਈਜ਼ ਦੀ ਜਰਮਨੀ ਤਰੀਕੇ ਨਾਲ ਛਪਵਾਈਏ, ਪਰ ਹਾਲੀ ਤੂੰ ਇਕ ਵਾਰੀ ਦਿਲੀਓਂ ਹੋ ਆ।

ਫੇਰ ਜਿਉਂ ਊਂਧੀ ਪਾਈ ਉਤਾਂਹ ਨ ਝਾਕੇ।

ਆਖਰ ਸੇਵਕਾਂ ਦੇ ਇਸ਼ਾਰੇ ਤੇ ਅਸੀਂ ਸਾਰੇ ਬਾਹਰ ਆ ਗਏ।

ਆ ਤਾਂ ਮੈਂ ਵੀ ਗਿਆ, ਪਰ ਕੋਈ ਚੀਜ਼ ਓਥੇ ਹੀ ਗਵਾ ਆਇਆ। ਕਦਮ ਅਗੇ ਨ ਤੁਰੇ, ਕੋਠੀ ਦੀਆਂ ਪੌੜੀਆਂ ਅਗੇ ਕੰਬਦਾ ਕੰਬਦਾ ਬਹਿ ਗਿਆ ਅਤੇ ਨੈਣਾਂ ਨੇ ਝੜੀਆਂ ਲਾ ਦਿਤੀਆਂ।

ਹਾਏ.... ਪਤਾ ਨਹੀਂ ਏਨਾ ਗੁਝਾ ਰੋਣ ਅਗੇ ਮੈਨੂੰ ਕਦੇ ਨਹੀਂ ਆਇਆ, ਕਾਕੇ ਗੁਜ਼ਰ ਗਏ, ਧੀਆਂ ਦਾ ਦੁਖ ਸੁਖ ਵੇਖਿਆ, ਗ੍ਰਿਸਤ ਦਾ ਦੁਖ ਸੁਖ ਵੀ ਚੰਗਾ ਵੇਖਿਆ, ਪਰ ਮੇਰਾ ਮਨ ਨਾ ਡੋਲਿਆ। ਅੱਜ ਤਾਂ ਮੈਨੂੰ ਇਉਂ ਜਾਪੇ ਜਿਵੇਂ ਮੇਰੇ ਸਰੀਰਕ ਪਿੰਜਰੇ ਵਿਚੋਂ ਰੁਗ ਭਰਕੇ ਕਿਸੇ ਕਲੇਜਾ ਕੱਢ ਲਿਆ ਏ।

ਸੇਵਕਾਂ ਦੇ ਬਾਰ ੨ ਉਠਾਣ ਤੇ ਵੀ ਮੈਂ ਪੌੜੀਆਂ ਨੂੰ ਜਫਾ ਪਾਈ ਰਖਿਆ ਅਤੇ ਮਨ ਵਿਚ ਆਖਾਂ ਹੁਣ ਮੈਂ ਕਿਧਰ ਜਾਣਾ ਏਂ। ਘਰ ਘਾਟ ਛਡੇ, ਰਿਸ਼ਤੇਦਾਰ ਛਡੇ, ਭਰਾ ਭਾਈ ਛਡੇ, ਕਾਰੋਬਾਰ ਤੇ ਨੌਕਰੀ ਵੀ ਛਡੀ, ਤੇਰੇ ਪਿਛੇ ਮੈਂ ਫ਼ਕੀਰ ਹੋਇਆ।

ਪਤਾ ਨਹੀਂ ਮੈਨੂੰ ਹੁਣ ਇਹ ਕੀ ਕੌਤਕ ਵਖਾ ਰਹੇ ਹਨ, ਡਕੋ ਡੋਲੇ ਖਾਂਦੇ ਮਨ ਨੂੰ ਕਿਸੇ ਪ੍ਰੇਮੀ ਨੇ ਐਸਾ ਪ੍ਰੇਮ ਤੀਰ ਮਾਰਿਆ ਕਿ ਮੈਂ ਆਪਣੇ ਆਪ ਨੂੰ ਕੋਠੀ ਦੀ ਚਾਰ ਦੀਵਾਰੀ ਦੇ ਬਾਹਰ ਖਲੋਤਾ ਵੇਖਿਆ। ਸੌਣ ਭਾਦਰੋਂ ਦੀਆਂ ਝੜੀਆਂ ਵਾਂਗ ਮੇਰੀਆਂ ਅਖੀਆਂ ਨੇ ਛਹਿਬਰ ਲਾ ਮੇਰੇ ਕਪੜੇ ਤਰ ਕਰ ਦਿਤੇ।

ਅਗਲੇ ਭਲਕ ਅੰਮ੍ਰਿਤ ਵੇਲੇ ਸਚੇ ਪਾਤਸ਼ਾਹ ਜੀ ਮੰਡੀ ਸੁਕੇਤ ਪਹਾੜਾਂ ਨੂੰ ਚਲੇ ਗਏ ਤੇ ਠੀਕ ਅਠਾਂ ਦਸਾਂ ਦਿਨਾਂ ਪਿਛੋਂ ਹੁਕਮ ਆ ਗਿਆ, "ਵਰਿਆਮ ਸਿੰਘ ਨੂੰ ਆਖੋ ਕਿ ਰੰਗ ਵਗੈਰਾ ਲੈ ਕੇ ਏਥੇ ਪੁਜੇ।"

ਬੇਅੰਤ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੈਨੂੰ ਸਦ ਭੇਜਿਆ, ਤੇ ਹੁਕਮ ਕੀਤਾ ਕਿ ਸਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤਿਆਰ ਹੋਵੋ, ਸਾਡੇ ਨਾਲ ਮੋਟਰ ਤੇ ਸਰਸੇ ਤਕ ਬੈਠ ਜਾਵੋ।

ਮੈਂ ਫ਼ਟਾ ਫ਼ਟ ਤਿਆਰ ਹੋ ਹਜ਼ੂਰ ਨਾਲ ਸਰਸੇ ਗਿਆ, ਤੇ ਫੇਰ ਅਗੋਂ ਪਠਾਨਕੋਟ ਦੇ ਰਸਤੇ ਮੰਡੀ ਪੁਜਾ।

ਸੜਕ ਤੋਂ ਹੇਠਾਂ ਉਤਰ ਕੋਠੀ ਨੂੰ ਜਾ ਨਿਮਸ਼ਕਾਰ ਕੀਤੀ, ਪਤਾ ਲਗਾ ਸਚੇ ਪਾਤਸ਼ਾਹ ਜੀ ਇਸ਼ਨਾਨ ਕਰ ਰਹੇ ਹਨ ਅਤੇ ਸੰਤ ਰਤਨ ਸਿੰਘ ਜੀ ਨੂੰ ਕਹਿ ਰਹੇ ਹਨ: "ਰਤਨ ਸਿੰਘਾ ਸ਼ਹਿਰ ਸੁਨੇਹਾ ਭੇਜ ਦੇ ਕਿ ਅੱਜ ਦੀਵਾਨ ਕੋਠੀ ਹੀ ਲੱਗੇਗਾ। ਏਨੇ ਚਿਰ ਨੂੰ ਮੈਂ ਵੀ ਝਕਦੇ ਝਕਦੇ ਤੇ ਹੌਲੀ ੨ ਕਦਮ ਪੁਟ ਦਲ੍ਹੀਜਾਂ ਤੇ ਜਾ ਮਥਾ ਟੇਕਿਆ।

ਸਚੇ ਪਾਤਸ਼ਾਹ ਜੀ ਮੁਸਕਰਾਏ ਤੇ ਕਹਿਣ ਲਗੇ- ਰਤਨ ਸਿੰਘਾ ਅਸੀਂ ਅਗੇ ਹੀ ਮੁਸੱਬਰ ਨੂੰ ਯਾਦ ਕਰ ਰਹੇ ਸੀ। ਭਾਈ ਵਜ਼ੀਰ ਸਿੰਘ ਜੀ ਨੂੰ ਇਸ਼ਾਰਾ ਕੀਤਾ ਕਿ ਭਾਈ ਸਾਹਿਬ ਜੀ ਵੇਖੋ ਭਾਈ ਮੰਗਲ ਸਿੰਘ ਜੀ (ਗਲੋਟੀਆਂ ਵਾਲੇ) ਕੋਲ ਦੁਧ ਗਰਮ ਹੈ, ਦੋ ਤੋਲੇ ਘਿਉ ਪਾਕੇ ਜਾਂ ਜਿੰਨਾਂ ਪੀ ਸਕੇ, ਮੁਸੱਬਰ ਨੂੰ ਪਿਆ ਦਿਓ, ਇਹ ਸਫਰ ਦਾ ਥਕਿਆ ਹੋਇਆ ਹੈ।

ਤਾਂਹੀ ਖ਼ਬਰ ਜੋ ਤਬਲੇ ਤੇ ਵਾਜਿਆਂ ਦੀ ਗੁੰਜਾਰ ਮੇਰੇ ਕੰਨਾਂ ਨੂੰ ਧੂਹਣ ਲਗ ਪਈ, ਅਤੇ ਪਤਾ ਨਹੀਂ ਕਿਸ ਗ਼ੈਬੀ ਪਾਵਰ ਨੇ ਵਾ ਵਰੋਲਾ ਬਣਕੇ ਮੈਨੂੰ ਚੁਕਿਆ ਤੇ ਦੀਵਾਨ ਵਿਚ ਜਾ ਸੁਟਿਆ।

"ਪਿਰ ਦੇਖਣ ਕੀ ਆਸ ਕਾਗਾ ਓਇ....ਇਹ ਦੋਏ ਨੈਨਾ ਮਤ ਛੋਹੀਓ.... ਹਾਏ ਪਿਰ ਦੇਖਣ ਕੀ...." ਦੀਵਾਨ ਵਿਚ ਸਨਾਟਾ ਛਾ ਗਿਆ। ਕੀ ਇਸਤ੍ਰੀ, ਕੀ ਪੁਰਸ਼, ਕੀ ਬਚਾ, ਕੀ ਬੁਢਾ ਸਭ ਦੇ ਨੈਣ ਛਮ ਛਮ ਬਰਸਨ ਲਗੇ ਤੇ ਲਗਾ ਮਸਤੀ ਦਾ ਦੌਰ ਚੱਲਣ। ਪੱਗਾਂ ਲਹਿਕੇ ਅਹੁ ਜਾ ਪਈਆਂ। ਲਗੇ ਮਸਤੀ ਦੀਆਂ ਪੀਂਘਾਂ ਝੂਟਣ। ਬਣਾ ਲਈ ਮੇਰੇ ਪਿੰਡੇ ਦੀ ਅਹਿਰਨ, ਲਗੀ ਸ਼ਬਦ ਤੇ ਸ਼ਬਦ ਦੀ ਚੋਟ ਪੈਣ।

ਸਚੇ ਪਾਤਸ਼ਾਹ ਜੀ ਦੇ ਰਾਗੀਆਂ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਰੱਜ ਰੱਜਕੇ ਮੇਰਾ ਕੀਮਾ ਕੀਤਾ, ਸੰਗਤ ਵੀ ਵੈਰਾਗੀ, ਸਤਿਗੁਰੂ ਜੀ ਵੀ ਵੈਰਾਗੀ ਤੇ ਮੋੜੇ ਕੌਣ। ਦੋ ਤਿੰਨ ਘੰਟੇ ਚੰਗੀਆਂ ਬ੍ਰਿਹੋਂ ਵਿਛੁੰਨੀਆਂ ਮੱਛੀਆਂ ਤੜਫੀਆਂ, ਤੇ ਬੱਦਲਾਂ ਦੀਆਂ ਅੱਖਾਂ ਨੇ ਵੀ ਇਹ ਨਜ਼ਾਰਾ ਵੇਖਕੇ ਛਹਿਬਰ ਲਾ ਦਿਤੀ।

ਇਕ ਘੰਟਾ ਨਾਮ ਸਿਮਰਨ ਪਿਛੋਂ ਅਰਦਾਸਾ ਹੋਇਆ ਤੇ ਮੈਨੂੰ ਕਿਸੇ ਪ੍ਰੇਮੀ ਨੇ ਚੁਕਕੇ ਇਕਲਵੰਜੇ ਕੋਠੜੀ ਵਿਚ ਜਾ ਸੁਆਇਆ।

ਪੰਦਰਾਂ ਦਿਨ ਮੈਂ ਓਥੇ ਰਿਹਾ। ਆਖਰੀ ਦਿਨ ਦੀਵਾਨ ਗੁਰਦੁਆਰੇ ਲਗਾ, ਸਚੇ ਪਾਤਸ਼ਾਹ ਜੀ ਪੜ੍ਹ ਰਹੇ ਸਨ "ਘਰ ਨਹੀ ਆਵੇ ਮਰੀਏ ਹਾਵੇ.... ਦਾਮਨ ਚਮਕ ਡਰਾਵੇ ਸਖੀ" ਜਿਸ ਵਿਚ ਬਾਰ ਬਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਪ੍ਰਮਾਣ ਪੜ੍ਹੇ ਜਾਂਦੇ ਸੀ, ਉਫ਼.... ਅਜ ਕੀ ਹੋ ਗਿਆ ਰਬਾਬ ਦੀਆਂ ਤਾਰਾਂ ਤਿੜਕ ਗਈਆਂ, ਜੋੜੀ ਦਾ ਤਾਲ ਨਹੀਂ ਮਿਲਦਾ, ਟਕਸਾਲ ਅਹਿਰਨ ਤੇ ਠੀਕ ਨਹੀਂ ਜੰਮਦੀ। ਸਚੇ ਪਾਤਸ਼ਾਹ ਜੀ ਦਾ ਗਲਾ ਰੁਕ ਰੁਕ ਜਾਂਦਾ ਏ। ਇੰਜ ਜਾਪੇ ਜਿਵੇਂ ਵਿਚੋਂ ਭੌਰ ਉਡਾਰੀਆਂ ਲਾਈ ਬੈਠਾ ਹੈ, ਮੁੜ ਮੁੜ ਰੁਮਾਲ ਨਾਲ ਨੇਤ੍ਰ ਪੂੰਝਦੇ ਹਨ, ਸੰਗਤਾਂ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ। ਕਈ ਵੇਰੀ ਸ਼ਬਦ ਪੜ੍ਹਦੇ ਪੜ੍ਹਦੇ ਚੁਪ ਦਾ ਸਨਾਟਾ ਛਾ ਜਾਂਦਾ, ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਿਆਸੀ ਕਿਸੇ ਬ੍ਰਿਹੋਂ ਵਿਛੁੰਨੀ ਕੋਇਲ ਦੀ ਅੰਦਰਲੀ ਧਰੂ ਪੈਂਦੀ, ਅਤੇ ਕਲੇਜਾ ਚੀਰ ਸੁਟਦੀ।

ਕਾਸ਼! ਅਜ ਉਹ ਪਿਆਰੀ ਸ਼ਬਦ ਰੂਪੀ ਮੂਰਤ ਜੋਤ ਵਿਚ ਜੋਤ ਜਾ ਮਿਲੀ ਤੇ ਸਾਡੇ ਬ੍ਰਿਹੋਂ ਕੁਠੇ ਸੀਨੇ ਵਿਚ ਪਿਲਪਿਲੇ ਛਾਲੇ ਪਾ ਗਈ ਤੇ ਅਸੀਂ ਹਾਏ....ਹਾਏ..... ਕਰਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਦੇ ਵੈਰਾਗੀ ਹੋ ਪੜ੍ਹਨ ਲਗ ਪਏ- "ਅਗੇ ਇਕ ਦੁਖ ਭੁਲਦਾ ਨਹੀਂ, ਇਕ ਦੁਖ ਹੋਰ ਪੈ ਗਿਆ।"

*(ਸਤਿਜੁਗ ਅਖਬਾਰ ਦੇ "ਸਤਿਗੁਰ ਪ੍ਰਤਾਪ ਸਿੰਘ ਅੰਕ" 23 ਭਾਦਰੋਂ 2018 ਵਿਚੋਂ ਧੰਨਵਾਦ ਸਹਿਤ)*

—o—

# ਦੂਰ ਦੁਰਾਡੇ

✍ ਸੰਤ ਵਰਿਆਮ ਸਿੰਘ ਜੀ ਮੁਸੱਵਰ

ਐ ਭਾਰਤ ਤੇ ਪੰਜਾਬ ਰਾਣੀ! ਤੂੰ ਕਿਸ ਦੀ ਉਡੀਕ ਵਿਚ ਬੇਚੈਨ ਹੋ ਕੇ ਆਪਣੇ ਛਲਕਦੇ ਨੂਰ ਨੂੰ ਘੜੇ ਜਿਡੇ ਮੋਤੀਆਂ ਦੀ ਛਹਿਬਰ ਹੇਠਾਂ ਆਪਾ ਵਿਸਾਰ ਬੇਤਾਬ ਹੋ ਰਹੀ ਏ? ਤੇਰੇ ਪਿੰਡੇ ਤੇ ਕਿਸੇ ਮਨੁਖ ਦੇ ਪੰਜੇ ਜੇਹੀਆਂ ਪੰਜ ਨੀਲੀਆਂ ਨੀਲੀਆਂ ਦਿਲ ਦੇ ਤਰਾਨੇ ਹੇਠੋਂ ਅਖੀਆਂ ਦੇ ਰਾਹੀਂ ਧਰਤੀ ਨੂੰ ਸਜਲ ਕਰ ਕਿਹਦੀ ਯਾਦ ਵਿਚ ਵਹਿ ਰਹੀਆਂ ਨੇ? ਤੈਨੂੰ ਕੀਹਦੀ ਤੜਪ ਏ? ਕੀ ਤੇਰਾ ਕੋਈ ਅਮੋਲ, ਤੋਲ ਤੋਂ ਉਚਾ ਰਤਨ ਖੋ ਗਿਆ ਏ? ਜਰਾ ਦਸ ਤੇ ਸਹੀ ਤੂੰ ਸਿਰ ਉਚਾ ਕਰਕੇ ਦੂਰ ਦੁਰਾਡੇ ਨੀਲਧਾਰਾ ਦੀਆਂ ਨੀਲੀਆਂ ਨੀਲੀਆਂ ਸੂਲੋਂ ਤੀਖੀਆਂ ਚੋਟੀਆਂ ਵਲ ਨੀਝ ਲਾ ਜਿਥੇ ਅਖੀਆਂ ਦੀ ਬਾਰੀਕੀ ਅਖੀਆਂ ਵਿਚ ਸਮਾ ਜਾਵੇ, ਨੇਤਰ ਮੁੰਦ ਤੇ ਵਿਸਮਾਦਤਾ ਵਿਚ ਆਪਣੀ ਆਤਮਾ ਦੇ ਡੂੰਘੇ ਸਾਗਰ ਵਿਚ ਚੁਭੀ ਲਾ, ਤੈਹ ਤੇ ਚਲੀ ਜਾ ਸਭ ਆਸਾਂ ਬੇਆਸਾਂ ਦਾ ਰੂਪ ਬਣ ਜਾਣ। ਆਪਾ ਵਿਸਾਰ ਤੇ ਇਕ ਰੱਸ ਅਡੋਲ ਬਿਰਤੀ ਦੇ ਕੰਢੇ ਤੇ ਕੇਵਲ ਤੇ ਕੇਵਲ ਇਕ ਸਿੱਕ ਤੋਂ ਬਿਨਾਂ ਤੇਰੇ ਨੇੜੇ ਕਿਸੇ ਖਾਹਿਸ਼ ਦੀ ਗਰਦਿਸ਼ ਨਾ ਰੈਹ ਜਾਵੇ- ਹਾਂ ਜੀ ਆਪ ਗਵਾਈਏ ਤਾਂ ਸਹੁ ਪਾਈਏ।

ਔਹ ਤਕ ਸਾਮ੍ਹਣੇ ਨੀਰ ਭਰੇ ਕਾਲੇ ਕਾਲੇ ਬਦਲ ਵੀ ਗਰਜ ਕੇ ਡਰਾਂਦੇ ਅਤੇ ਮੋਹਲੇ ਧਾਰ ਬਣ ਕਿਸੇ ਗਵਾਚੇ ਪ੍ਰਦੇਸੀ ਦੀ ਭਾਲ ਵਿਚ ਪਰਬਤਾਂ ਦੀਆਂ ਕੰਦਰਾਂ ਵਿਚ ਇਕ ਮਿੱਕ ਹੋ ਢੂੰਡਦੇ ਫਿਰਦੇ ਨੀ, ਪ੍ਰਿਯ ਪ੍ਰਦੇਸ ਸਿਧਾ ਗਿਆ, ਨੈਣੀ ਨੀਂਦ ਨਾ ਆਵੇ।

ਲਖਾਂ ਜੀਵਨ ਕਿਰਨਾਂ ਭਾਰੀ ਤਪਸਿਆ ਦੇ ਸਾਧਨ ਕਰ ਕਰ ਬਾਵਰੀਆਂ ਹੋ ਰਹੀਆਂ ਨੇ ਮੇਰਾ ਚੀਨੀ ਤੇ ਸੁਰਖੀ ਵਾਲਾ ਸਾਦਗੀ ਦਾ ਅਵਤਾਰ ਕਦੀ ਮੇਹਰਾਂ ਦੇ ਘਰ ਵਿਚ ਆ ਕੇ ਤਰੁਠਦਾ ਏ, ਨੇਤਰ ਸਜਲ ਕਰ ਨੇਤਰਾਂ ਵਿਚ ਨੇਤਰ ਮਿਲਦੇ ਹਨ, ਤਾਂ ਮਾਨੋ ਨੂਰ ਹੀ ਨੂਰ ਖਿੰਡ ਕੇ ਸਰੂਰੀ ਝੂਟਾ ਆ ਜਾਂਦਾ ਏ।

ਕਾਸ਼! ਪੱਜ ਪਾ ਕੇ ਸਾਡੀ ਸਿਕਾਂ ਦੀ ਆਸ ਨੂੰ ਅਧੂਰੀ ਰਖ ਕੇ ਦਬੋਚ ਲਿਆ ਗਿਆ ਤੇ ਪਤਾ ਨਹੀਂ ਕਿਥੇ ਪੁਚਾ ਦਿਤਾ

*ਦੂਰ ਦੁਰਾਡੇ ਝਲਕ ਮਾਹੀ ਦੀ,*
*ਕਿਤੇ ਕਿਤੇ ਨਜ਼ਰੀ ਆਂਦੀ ਏ।*
*ਟਿਮ ਟਿਮ ਕਰਦੀਆਂ ਅਖੀਆਂ ਦੇ,*
*ਵਿਚ ਰੁਮ ਰੁਮ ਝਿਮ ਝਿਮ ਲਾਂਦੀ ਏ।*
*ਆਂਦੀ ਏ ਫਿਰ ਆਂਦੀ ਏ*
*ਕਿਤੇ ਚੀਨੀ ਤੇ ਤੁਰ ਜਾਂਦੀ ਏ।*
*ਜਿਉਂ ਜਿਉਂ ਹੰਝੂ ਹਾਰ ਪਰੋਈਏ, ਤਿਉਂ ਤਿਉਂ ਛਿਪਦੀ ਜਾਂਦੀ ਏ।*

—o—




(ਗੁਰੂ ਨਾਨਕ ਦੇਵ ਜੀ ਰਾਜਾ ਦੇਵਲੂਤ ਨੂੰ ਮਾਸ ਆਹਾਰ ਕਰਨ ਤੋਂ ਵਰਜ ਰਹੇ ਹਨ)

ਭਾਈ ਸੰਤੋਖ ਸਿੰਘ ਰਚਿਤ "ਨਾਨਕ ਪ੍ਰਕਾਸ਼" ਅਨੁਸਾਰ ਸਤਿਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਸਮੇਂ ਦੇਵ ਗੰਧਾਰ ਦੇਸ਼ ਗਏ ਤਾਂ ਉਥੋਂ ਦੇ ਰਾਜਾ ਦੇਵਲੂਤ ਨੂੰ ਦਰਸ਼ਨ ਦਿਤੇ। ਰਾਜਾ ਦੇਵਲੂਤ ਮਾਸਆਹਾਰੀ ਸੀ ਅਤੇ ਸ਼ਰਾਬ ਵਿਚ ਮਸਤ ਰਹਿੰਦਾ। ਸਤਿਗੁਰਾਂ ਨੇ ਉਸਨੂੰ ਸੱਚ ਦਾ ਮਾਰਗ ਦਿਖਾਇਆ ਅਤੇ ਫਿਰ ਉਸਨੂੰ ਮਾਸ ਆਹਾਰ ਛਡਣ ਲਈ ਕਿਹਾ ਅਤੇ ਪੂਰਨ ਸਿਖ ਬਣਾ ਕੇ ਉਸਨੂੰ ਇਲਾਕੇ ਦੀ ਮੰਜੀ (ਪ੍ਰਚਾਰਕ ਦੀ ਪਦਵੀ) ਬਖਸ਼ੀ ਸੀ।




(ਗੁਰੂ ਨਾਨਕ ਦੇਵ ਜੀ ਇਕ ਬੀਬੀ ਨੂੰ ਸੱਚ ਦਾ ਮਾਰਗ ਦਿਖਾ ਰਹੇ ਹਨ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਦੌਰਾਨ ਇਕ ਲੜਕੀ ਨੂੰ ਗੁਰਸਿਖੀ ਦਾ ਮਾਰਗ ਦਰਸਾਇਆ ਜੋ ਕਈ ਸਾਲਾਂ ਤੋਂ ਆਪਣੇ ਪਾਪੀ ਪਿਤਾ ਦੇ ਮ੍ਰਿਤਕ ਸਰੀਰ ਦਾ ਮਾਸ ਖਾ ਕੇ ਗੁਜ਼ਾਰਾ ਕਰ ਰਹੀ ਸੀ। ਜਦੋਂ ਸਤਿਗੁਰਾਂ ਨੇ ਉਸ ਲੜਕੀ ਨੂੰ ਦਰਸ਼ਨ ਦਿਤੇ ਤਾਂ ਉਸਨੇ ਸਤਿਗੁਰਾਂ ਅਗੇ ਪਿਤਾ ਦੇ ਮ੍ਰਿਤਕ ਸਰੀਰ ਦਾ ਮਾਸ ਹੀ ਭੇਟ ਕੀਤਾ। ਲੜਕੀ ਦੇ ਪਿਤਾ ਦਾ ਕਸੂਰ ਸੀ ਕਿ ਉਸਨੇ ਆਪਣੀ ਲੜਕੀ ਮੁਲ ਵੇਚ ਦਿਤੀ ਸੀ।




(ਕੁਰਕਸ਼ੇਤਰ ਸੂਰਜ ਗ੍ਰਹਿਣ ਸਮੇਂ ਗੁਰੂ ਨਾਨਕ ਦੇਵ ਜੀ ਪੰਡਤਾਂ ਨੂੰ ਉਪਦੇਸ਼ ਕਰ ਰਹੇ ਹਨ)

ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਸਮੇਂ, ਸੂਰਜ ਗ੍ਰਹਿਣ ਦੇ ਮੇਲੇ ਤੇ ਭਾਈ ਬਾਲਾ ਅਤੇ ਭਾਈ ਮਰਦਾਨਾ ਜੀ ਨਾਲ ਕੁਰਛੇਤਰ ਪਹੁੰਚੇ। ਹਿੰਦੂ ਮਤ ਦੇ ਧਾਰਨੀ ਬ੍ਰਾਹਮਣਾਂ ਦਾ ਵਿਚਾਰ ਸੀ ਕਿ ਸੂਰਜ ਗ੍ਰਹਿਣ ਸਮੇਂ ਚੁਲ੍ਹੇ ਅੱਗ ਨਹੀਂ ਬਾਲਣੀ ਚਾਹੀਦੀ। ਦੇਵਨੇਤ ਉਸ ਸਮੇਂ ਪੂਰਬੀ ਭਾਰਤ ਵਲੋਂ ਕਿਸੇ ਰਿਆਸਤ ਦਾ ਰਾਜਕੁਮਾਰ ਸਤਿਗੁਰਾਂ ਦੀ ਸ਼ਰਨ ਵਿਚ ਆਇਆ ਸੀ ਜੋ ਆਪਣੇ ਨਾਲ ਰਸਤੇ ਵਿਚ ਸ਼ਿਕਾਰ ਕੀਤਾ ਹਿਰਨ ਵੀ ਲਿਆਇਆ। ਉਸ ਨੇ ਇਕ ਵਡੀ ਦੇਗ ਵਿਚ ਹਿਰਨ ਦਾ ਮਾਸ ਪਾ ਕੇ ਚੁਲ੍ਹੇ ਤੇ ਰਿੰਨਣਾ ਧਰ ਦਿਤਾ। ਧੂੰਆਂ ਉਠਦਾ ਦੇਖ ਕੇ ਬ੍ਰਾਹਮਣ ਗੁਰੂ ਜੀ ਵਲ ਦੌੜੇ ਅਤੇ ਆ ਕੇ ਚਰਚਾ ਕਰਨ ਲਗੇ। ਗੁਰੂ ਜੀ ਨੇ ਉਹਨਾਂ ਨੂੰ ਸੱਚ ਦਾ ਮਾਰਗ ਦਿਖਾਇਆ ਅਤੇ ਝੂਠੇ ਕਰਮ ਕਾਂਡ ਛਡਣ ਨੂੰ ਕਿਹਾ। ਬ੍ਰਾਹਮਣਾਂ ਦੇ ਕਹਿਣ ਤੇ ਜਦੋਂ ਰਾਜਕੁਮਾਰ ਨੇ ਦੇਗ ਦਾ ਢੱਕਣ ਚੁਕਿਆ ਤਾਂ ਦੇਗ ਵਿਚ ਮਾਸ ਦੀ ਥਾਂ ਦੁਧ ਦੀ ਖੀਰ ਉਬਲ ਰਹੀ ਸੀ। ਇਹ ਦੇਖ ਕੇ ਬ੍ਰਾਹਮਣ ਹੈਰਾਨ ਹੋਏ ਤੇ ਗੁਰ ਜੀ ਕੋਲੋਂ ਮੁਆਫੀ ਮੰਗਣ ਲਗੇ।




(ਗੁਰੂ ਨਾਨਕ ਦੇਵ ਜੀ ਹਿੰਦੂ ਕਰਮਚਾਰੀ ਨੂੰ ਉਪਦੇਸ਼ ਕਰ ਰਹੇ ਹਨ)

ਸ੍ਰੀ ਗੁਰੂ ਨਾਨਕ ਦੇਵ ਜੀ, ਸੁਲਤਾਨਪੁਰ ਵੇਈ ਨਦੀ ਦੇ ਪਤਣ ਤੇ ਉਸ ਖੜ੍ਹੀ ਮਸੂਲੀਏ ਨੂੰ ਉਪਦੇਸ਼ ਕਰ ਰਹੇ ਹਨ ਜੋ ਹਿੰਦੂ ਧਰਮ ਅਰਥਾਤ ਸਵਦੇਸ਼ੀ ਛਡ ਕੇ ਨੀਲਾ ਬਾਣਾ-ਮਲੇਛਾਂ ਦਾ ਬਾਣਾ ਧਾਰਨ ਕਰੀ ਬੈਠਾ ਹੈ ਅਤੇ ਜੋ ਵਿਦੇਸ਼ੀ ਹਕੂਮਤ ਦੇ ਨਸ਼ੇ ਦੇ ਲੋਰ ਵਿਚ ਗਊ ਗਰੀਬ ਦਾ ਵੀ ਲਿਹਾਜ ਨਹੀਂ ਕਰ ਰਿਹਾ।

(ਗੁਰੂ ਨਾਨਕ ਦੇਵ ਜੀ ਅਜਿਤੇ ਰੰਧਾਵੇ ਨਾਲ ਗੋਸ਼ਟ ਕਰ ਰਹੇ ਹਨ)

ਸ੍ਰੀ ਗੁਰੂ ਨਾਨਕ ਦੇਵ ਜੀ, ਡੇਰਾ ਬਾਬਾ ਨਾਨਕ ਦੇ ਇਲਾਕੇ ਵਿਚ ਪੱਖੋ ਕੇ ਰੰਧਾਵੇ ਵਿਖੇ ਅਨਿੰਨ ਸੇਵਕ ਭਾਈ ਅਜਿਤਾ ਰੰਧਾਵਾ ਜੀ ਨਾਲ ਗੋਸ਼ਟ ਕਰਦੇ ਸਮੇਂ ਫੁਰਮਾ ਰਹੇ ਹਨ ਕਿ ਅਸੀਂ ਸਾਰਾ ਕਲਯੁਗ, ਵਾਰ ਵਾਰ ਅਵਤਾਰ ਧਾਰ ਕੇ ਲੋਕਾਈ ਦਾ ਮਾਰਗ ਦਰਸ਼ਨ ਕਰਾਂਗੇ ਅਤੇ ਸਾਡੇ ਚੌਦਾਂ ਸਰੂਪ ਹੋਣਗੇ।




(ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਗਦੀ ਦੇ ਅਗਲੇ ਵਾਰਸ ਬਾਰੇ ਦਸ ਰਹੇ ਹਨ)

ਅਠਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਮਾਰਚ 1664 ਈਸਵੀ ਨੂੰ ਦਿਲੀ ਵਿਖੇ ਸੰਗਤ ਦੀ ਹਾਜ਼ਰੀ ਵਿਚ ਥਾਲ ਵਿਚ ਪੰਜ ਪੈਸੇ ਅਤੇ ਨਾਰੀਅਲ ਰਖ ਕੇ ਤਿੰਨ ਵਾਰ ਉਚਾਰਿਆ "ਬਾਬਾ ਬਸਹਿ ਜਿ ਗ੍ਰਾਮ ਬਕਾਲੇ॥" ਭਾਵ ਗੁਰੂ ਨਾਨਕ ਦੀ ਗਦੀ ਦੇ ਨੌਵੇਂ ਵਾਰਸ ਬਕਾਲੇ ਵਿਚ ਵਸ ਰਹੇ (ਗੁਰੂ) ਤੇਗ ਬਹਾਦਰ ਜੀ ਨੂੰ ਬਣਾਇਆ।

(ਗੁਰੂ ਨਾਨਕ ਦੇਵ ਜੀ ਭਾਈ ਲਹਿਣਾ ਜੀ ਨੂੰ ਗੁਰਗਦੀ ਦੇ ਰਹੇ ਹਨ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ 1539 ਈਸਵੀ ਵਿਚ ਆਪਣੇ ਪ੍ਰਵਾਰ ਦੀ ਥਾਂ ਗੁਰ ਗਦੀ ਦਾ ਅਗਲਾ ਵਾਰਸ ਭਾਈ ਲਹਿਣਾ ਜੀ ਨੂੰ ਚੁਣ ਕੇ ਨਵੀਂ ਪਿਰਤ ਸਿਖ ਇਤਿਹਾਸ ਵਿਚ ਪਾਈ ਅਤੇ ਫਿਰ ਉਹਨਾਂ ਦਾ ਨਾਮ ਗੁਰੂ ਅੰਗਦ ਦੇਵ ਜੀ ਹੋਇਆ। ਭਾਈ ਗੁਰਦਾਸ ਜੀ ਅਨੁਸਾਰ "ਲਹਣਾ ਟਿਕਿਓਸੁ ਜੀਵਦੇ ਗੁਰਿਆਈ ਸਿਰ ਛਤਰ ਫਿਰਾਇਆ॥ ਜੋਤੀ ਜੋਤ ਮਿਲਾਇਕੈ ਸਤਿਗੁਰੁ ਨਾਨਕ ਰੂਪ ਵਟਾਇਆ।" ਮਹਾਂ ਵਾਕ ਪੂਰਨ ਹੋਇਆ।




(ਸ੍ਰੀ ਗੁਰੂ ਤੇਗ ਬਹਾਦਰ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਗਏ)

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰ ਪਦਵੀ ਸੰਭਾਲਣ ਤੋਂ ਬਾਅਦ ਭਾਈ ਮਖਣ ਸ਼ਾਹ ਲੁਬਾਣਾ ਅਤੇ ਹੋਰ ਸੰਗਤ ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਗਏ ਤਾਂ ਅਗੋਂ ਸ੍ਰੀ ਹਰਿਮੰਦਰ ਸਾਹਿਬ ਤੇ ਕਾਬਜ ਸੋਢੀ ਮਿਹਰਵਾਨ ਦੀ ਸੰਤਾਨ ਨੇ ਦਰਸ਼ਨੀ ਡਿਓਢੀ ਦੇ ਕੁਆੜ ਬੰਦ ਕਰ ਦਿਤੇ। ਜਿਥੇ ਅਜ ਕਲ ਗੁਰਦੁਆਰਾ ਥੜਾ ਸਾਹਿਬ ਹੈ, ਉਥੇ ਗੁਰੂ ਜੀ ਬੇਰੀ ਦੇ ਦਰਖਤ ਹੇਠ ਕੁਝ ਸਮਾਂ ਬਿਰਾਜ ਕੇ ਵਾਪਸ ਬਾਬਾ ਬਕਾਲਾ ਵਲ ਚਲੇ ਗਏ।




(ਬਿਆਸ ਦਰਿਆ ਵਿਚ ਸ੍ਰੀ ਗੁਰੂ ਤੇਗ ਬਹਾਦਰ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਰਖਵਾ ਰਹੇ ਹਨ)

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕੀਰਤੀ ਨੂੰ ਵੇਖ ਕੇ ਧੀਰ ਮਲ ਨੇ ਗੁਰੂ ਘਰ ਤੇ ਹਮਲਾ ਕੀਤਾ ਅਤੇ ਸ਼ੀਹੇ ਮਸੰਦ ਨੇ ਗੁਰੂ ਜੀ ਤੇ ਗੋਲੀ ਵੀ ਚਲਾਈ ਪ੍ਰੰਤੂ ਜਦੋਂ ਮੱਖਣ ਸ਼ਾਹ ਲੁਬਾਣਾ ਜੀ ਨੂੰ ਧੀਰ ਮਲ ਦੀ ਕਰਤੂਤ ਦਾ ਪਤਾ ਲਗਾ ਤਾਂ ਉਸਨੇ ਆਪਣੇ ਸਾਥੀਆਂ ਨਾਲ ਜਾ ਕੇ ਉਸਦਾ ਡੇਰਾ ਲੁਟ ਲਿਆ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਵਾਲੀ ਬੀੜ ਵੀ ਖੋਹ ਲਿਆਂਦੀ। ਕੁਝ ਸਮੇਂ ਬਾਅਦ ਗੁਰੂ ਜੀ ਨੇ ਕੀਰਤਪੁਰ ਵਲ ਕੂਚ ਕੀਤਾ ਤਾਂ ਜਦੋਂ ਬਿਆਸ ਦਰਿਆ ਦੇ ਕੰਢੇ ਆਏ, ਗੁਰੂ ਜੀ ਨੂੰ ਪਤਾ ਲਗਾ ਕਿ ਸਿਖਾਂ ਨੇ ਧੀਰ ਮਲ ਕੋਲੋਂ ਬੀੜ ਵੀ ਖੋਹ ਲਿਆਂਦੀ ਹੈ। ਗੁਰੂ ਜੀ ਨੇ ਉਸ ਸਮੇਂ ਹੁਕਮ ਕੀਤਾ, ਇਹ ਆਦਿ ਗ੍ਰੰਥ ਦੀ ਬੀੜ ਬਿਆਸ ਦਰਿਆ ਦੀ ਗੋਦ ਵਿਚ ਰਖ ਦੇਵੋ ਅਤੇ ਗੁਰੂ ਜੀ ਨੇ ਉਥੇ ਖੜੇ ਇਕ ਰਾਹੀ ਨੂੰ ਕਿਹਾ ਉਹ ਧੀਰ ਮਲ ਨੂੰ ਕਹਿ ਦੇਵੇ ਕਿ ਧੀਰ ਮਲ ਆ ਕੇ ਦਰਿਆ ਵਿਚੋਂ ਬੀੜ ਕਢ ਕੇ ਲੈ ਜਾਵੇ।



(ਬਿਆਸ ਦਰਿਆ ਵਿਚੋਂ ਧੀਰ ਮਲ ਸ੍ਰੀ ਆਦਿ ਗਰੰਥ ਸਾਹਿਬ ਦੀ ਬੀੜ ਕਢਵਾ ਰਿਹਾ ਹੈ)

ਬਿਆਸ ਦਰਿਆ ਦੇ ਕੰਢੇ ਖੜੇ ਰਾਹੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੁਨੇਹਾ ਧੀਰ ਮੱਲ ਨੂੰ ਦਿਤਾ ਤਾਂ ਧੀਰ ਮਲ ਕੁਝ ਗੋਤਾਖੋਰ ਲੈ ਕੇ ਦਰਿਆ ਦੇ ਕੰਢੇ ਆਇਆ ਤਾਂ ਬੀੜ ਦੀ ਢੂੰਡ ਭਾਲ ਕਰਨੀ ਸ਼ੁਰੂ ਕੀਤੀ ਪਰ ਸਾਰੇ ਯਤਨ ਅਸਫਲ ਰਹੇ। ਫਿਰ ਧੀਰ ਮਲ ਨੇ ਅਠਾਂ ਪਾਤਸ਼ਾਹੀਆਂ ਤਕ ਅਰਦਾਸਾ ਕਰਕੇ ਬੀੜ ਭਾਲਣ ਦਾ ਮੁਢ ਤੋਂ ਕੰਮ ਸ਼ੁਰੂ ਕੀਤਾ ਪ੍ਰੰਤੂ ਸਫਲਤਾ ਨਾ ਮਿਲੀ। ਇਕ ਹੋਰ ਗੁਰ ਸਿਖ ਦੇ ਕਹਿਣ ਤੇ ਸਮੇਂ ਦੇ ਸਤਿਗੁਰੂ (ਸ੍ਰੀ ਗੁਰੂ ਤੇਗ ਬਹਾਦਰ ਜੀ) ਦਾ ਨਾਮ ਲੈ ਕੇ ਨੌਂ ਪਾਤਸ਼ਾਹੀਆਂ ਦੀ ਅਰਦਾਸ ਕਰਨ ਲਈ ਕਿਹਾ। ਜਦੋਂ ਐਸਾ ਕੀਤਾ ਤਾਂ ਗੋਤਾਖੋਰਾਂ ਨੇ ਪਹਿਲੀ ਚੁਭੀ ਹੀ ਮਾਰੀ ਕਿ ਦਰਿਆ ਵਿਚੋਂ ਸ੍ਰੀ ਆਦਿ ਗਰੰਥ ਸਾਹਿਬ ਦੀ ਬੀੜ ਮਿਲ ਗਈ।



(ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇਵੀ ਪੂਜਣ ਕਰ ਰਹੇ ਹਨ)

ਖਾਲਸਾ ਪੰਥ ਦੀ ਸਾਜਨਾ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਪ੍ਰਸੰਨ ਕਰਨ ਲਈ 1754 ਬਿਕਰਮੀ (1697 ਈਸਵੀ) ਚੇਤਰ ਦੇ ਨਵਰਾਤਿਆਂ ਵਿਚ ਨੈਣਾਂ ਦੇਵੀ ਪਹਾੜ ਉਤੇ ਹਵਨ ਸ਼ੁਰੂ ਕੀਤਾ ਅਤੇ ਉਸ ਹੋਮ ਯੱਗ ਦੀ ਸਾਰੀ ਜ਼ੁੰਮੇਵਾਰੀ ਪੰਡਤ ਕੇਸ਼ਵ ਦਾਸ ਨੂੰ ਸੌਂਪੀ ਸੀ। ਉਸ ਹਵਨ ਯੱਗ ਵਿਚ ਸਵਾ ਲੱਖ ਰੁਪਏ ਦੀ ਸਮਗਰੀ ਪਈ ਅਤੇ ਕਰੀਬ ਇਕ ਸਾਲ ਉਹ ਯੱਗ ਚਲਿਆ। ਗੁਰੂ ਗੋਬਿੰਦ ਸਿੰਘ ਜੀ ਆਪ ਖੁਦ ਪੰਜ-ਪੰਜ ਪਹਿਰ ਲਗਾਤਾਰ ਚੌਂਕੜਾ ਮਾਰ ਹਵਨ ਕਰਦੇ ਰਹੇ, ਯੱਗ ਸੰਪੂਰਨ ਹੋਣ ਤੋਂ ਪਹਿਲਾਂ ਬੜਾ ਭੁਚਾਲ ਆਇਆ, ਇਕ ਦਮ ਤੇਜ ਪ੍ਰਕਾਸ਼ ਹੋਇਆ ਅਤੇ ਦੇਵੀ ਨੇ ਪ੍ਰਗਟ ਹੋ ਕੇ ਗੁਰੂ ਜੀ ਨੂੰ ਇਕ ਕਰਦ (ਖੰਡਾ) ਭੇਟ ਕੀਤਾ ਅਤੇ ਅਲੋਪ ਹੋ ਗਈ।



(ਸ੍ਰੀ ਸਤਿਗੁਰੂ ਬਾਲਕ ਸਿੰਘ ਜੀ)

ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਨ ਮਾਰਗ ਦੀਆ ਬਤਾਇ॥




(ਸ੍ਰੀ ਮਾਨ ਬਾਬਾ ਬੈਂਕਾ ਜੀ ਲਬਾ ਲਬ)

ਬ੍ਰਹਮ ਗਿਆਨੀ ਸ੍ਰੀ ਮਾਨ ਬਾਬਾ ਬੈਂਕਾਂ ਜੀ, ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਗੁਰ ਸਿਖ ਸਨ। ਉਹਨਾਂ ਦਾ ਜਨਮ ਹਜ਼ੂਰ ਸਾਹਿਬ ਤੋਂ ਅੱਠ ਮੀਲ ਦੂਰ ਪਿੰਡ ਮਲਾਹ ਵਿਖੇ ਸੰਮਤ 1851 ਬਿਕਰਮੀ (1794 ਈਸਵੀ) ਨੂੰ ਹੋਇਆ। ਜਦੋਂ ਬਾਬਾ ਜੀ ਨੇ ਸਤਿਗੁਰਾਂ ਤੋਂ ਨਾਮ ਦੀ ਦਾਤ ਪ੍ਰਾਪਤ ਕੀਤੀ ਤਾਂ ਆਪ ਜੀ ਮਸਤਾਨੇ ਹੋ ਗਏ ਅਤੇ ਦਿਨ ਰਾਤ ਮਸਤੀ ਦੇ ਆਲਮ ਵਿਚ ਵਿਚਰਨ ਲਗੇ ਪ੍ਰੰਤੂ ਲੋਕਾਈ ਉਹਨਾਂ ਦੀਆਂ ਗਲਾਂ ਤੇ ਯਕੀਨ ਨਾ ਕਰਦੀ। ਇਕ ਦਿਨ ਮਸਤੀ ਵਿਚ ਹੀ ਤਿੰਨ ਆਸਣ ਵਿਛਾ ਕੇ ਕਹਿਣ ਲਗੇ, "ਆਓ ਬਾਬਾ ਬਾਲਕ ਸਿੰਘ ਜੀ ਬੈਠੋ, ਆਓ ਬਾਬਾ ਰਾਮ ਸਿੰਘ ਜੀ ਬੈਠੋ, ਆਓ ਬਾਬਾ ਬੁਧ ਸਿੰਘ ਜੀ ਬੈਠੋ।" ਇਹ ਉਹਨਾਂ ਦਾ ਭਵਿਖਤ ਵਾਕ ਸੀ ਜੋ ਸਤਿਗੁਰੂ ਬਾਲਕ ਸਿੰਘ ਜੀ ਤੋਂ ਬਾਅਦ ਸਮੇਂ ਦੀ ਚਾਲ ਨਾਲ ਪੂਰਾ ਹੋਇਆ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਧਾਰਨਾ)

ਇਸ ਚਿੱਤਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਣ ਸਮੇਂ ਦੀ ਅਲੌਕਿਕ ਘਟਨਾ ਨੂੰ ਚਿਤਰਿਆ ਗਿਆ ਹੈ। ਇਹ ਘਟਨਾ ਮਾਘ ਸੁਦੀ ਪੰਚਮੀ ਤੇ ਛੇਵੀਂ ਦੀ ਰਾਤ ਸੰਮਤ 1872 ਬਿਕਰਮੀ (1816 ਈਸਵੀ) ਪਿੰਡ ਰਾਈਆਂ ਜ਼ਿਲ੍ਹਾ ਲੁਧਿਆਣਾ ਦੀ ਹੈ। ਪ੍ਰਸੂਤ ਸਮੇਂ ਮਾਤਾ ਸਦਾ ਕੌਰ ਦੇ ਉਦਰ ਤੋਂ ਇਕ ਮਾਸ-ਪਾਣੀ ਦੀ ਮਸ਼ਕ ਜਿਹੀ ਪੈਦਾ ਹੋਈ ਸੀ। ਉਸ ਵਿਚੋਂ ਪਾਣੀ ਜਿਹਾ ਵਗ ਗਿਆ, ਉਸਨੂੰ ਘਰ ਵਿਚ ਹੀ ਦਬ ਦਿਤਾ ਗਿਆ। (ਪਿਤਾ) ਬਾਬਾ ਜੱਸਾ ਸਿੰਘ, 'ਹੇ ਰਾਮ! ਕੀ ਦਾ ਕੀ ਹੋ ਗਿਆ', ਕਹਿੰਦੇ ਹੋਏ ਘਰੋਂ ਬਾਹਰ ਚਲੇ ਗਏ। ਮਾਤਾ ਸਦਾ ਕੌਰ ਜੀ ਜਦ ਇਸ਼ਨਾਨ ਕਰਕੇ ਕਮਰੇ ਵਿਚ ਆਏ ਤਾਂ ਇਕ ਅਸਚਰਜ ਕੌਤਕ ਵੇਖਿਆ। ਇਕ ਅਤਿ ਸੁੰਦਰ ਸੂਰਜ ਦੇ ਪ੍ਰਕਾਸ਼ ਵਰਗਾ ਤੇਜਸਵੀ ਬਾਲ ਮੰਜੇ ਤੇ ਖੇਡ ਰਿਹਾ ਸੀ। ਬਾਬਾ ਜਸਾ ਸਿੰਘ ਜੀ ਨੇ ਦਰਸ਼ਨ ਕੀਤੇ ਤਾਂ ਨਾਮ 'ਰਾਮਧਨ' ਰਖਿਆ। ਗੁਰਵਾਕ ਹੈ- "ਸੋ ਮੁਖ ਜਲਉ ਜਿਤੁ ਕਹੈ ਠਾਕੁਰ ਜੋਨੀ"।



(ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰ ਗਦੀ ਸੌਂਪਣਾ)

ਖਾਲਸਾ ਰਾਜ ਸਮੇਂ ਸੰਨ 1841 ਈਸਵੀ (1898 ਬਿਕਰਮੀ) ਨੂੰ ਕੰਵਰ ਨੌ ਨਿਹਾਲ ਸਿੰਘ ਵਾਲੀ ਰਜਮੈਂਟ ਪਿਸ਼ਾਵਰ ਜਾ ਰਹੀ ਹਜ਼ਰੋ ਸਾਹਿਬ ਠਹਿਰੀ ਜਿਸ ਵਿਚ (ਸਤਿਗੁਰੂ) ਰਾਮ ਸਿੰਘ ਜੀ ਵੀ ਸ਼ਾਮਲ ਸਨ। ਉਹ ਆਪਣੇ ਸਾਥੀਆਂ ਨਾਲ ਸਤਿਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਕਰਨ ਗਏ ਜੋ ਅਗੋਂ ਉਠ ਕੇ ਮਿਲੇ ਤੇ ਆਖਿਆ, "ਆਓ ਠਾਕੁਰ ਜੀ ਅਸੀਂ ਆਪ ਦੀ ਇੰਤਜ਼ਾਰ ਕਰ ਰਹੇ ਹਾਂ।" ਫੇਰ ਉਹਨਾਂ ਨੂੰ ਆਸਨ ਤੇ ਬਿਠਾ ਕੇ ਸਤਿਗੁਰੂ ਬਾਲਕ ਸਿੰਘ ਜੀ ਨੇ ਪੰਜ ਪੈਸੇ ਤੇ ਨਾਰੀਅਲ ਅਗੇ ਰਖ ਗੁਰ ਗਦੀ ਬਖਸ਼ ਦਿਤੀ।



(ਭਾਈ ਰਾਇ ਸਿੰਘ ਜੀ ਨੂੰ, ਸਤਿਗੁਰੂ ਰਾਮ ਸਿੰਘ ਜੀ ਨੇ ਸ਼ੇਰ ਤੋਂ ਬਚਾਉਣਾ)

1858 ਈ: ਵਿਚ ਭਾਈ ਰਾਇ ਸਿੰਘ ਜੀ ਸਿਖ ਦੀ ਰਹਿਤ ਮਰਯਾਦਾ ਦੀ ਰੀਤ, ਸਤਿਗੁਰਾਂ ਦੇ ਹੁਕਮ ਨਾਲ ਲੈਣ ਸ੍ਰੀ ਹਜੂਰ ਸਾਹਿਬ ਗਏ। ਰਸਤੇ ਵਿਚ ਮਧ ਪ੍ਰਦੇਸ਼ ਦੇ ਭਿਆਨਕ ਜੰਗਲ ਲੰਘਣ ਸਮੇਂ ਇਕ ਹੋਰ ਸਾਥੀ ਵੀ ਉਹਨਾਂ ਨਾਲ ਰਲ ਗਿਆ। ਰਾਤ ਸ਼ੇਰ ਦੇ ਡਰ ਕਾਰਨ ਭਾਈ ਰਾਇ ਸਿੰਘ ਨੇ ਚੌਂਕੀ ਵਿਚ ਰਹਿਣਾ ਚਾਹਿਆ ਪ੍ਰੰਤੂ ਨਾਲ ਦੇ ਸਾਥੀ ਨੇ ਕਿਹਾ ਕਿ ਤੂੰ ਸਿਖ ਹੋ ਕੇ ਸ਼ੇਰ ਤੋਂ ਡਰਦਾ ਹੈਂ। ਹੁਣ ਉਹਨਾਂ ਨੇ ਜੰਗਲ ਵਿਚ ਡੇਰਾ ਕਰ ਲਿਆ। ਰਾਤ ਸ਼ੇਰ ਆ ਪਿਆ ਅਤੇ ਉਹਨਾਂ ਦੇ ਸਾਥੀ ਨੂੰ ਸ਼ੇਰ ਨੇ ਮਾਰ ਦਿਤਾ, ਭਾਈ ਜੀ ਨੇ ਇਕ ਮਨ ਚਿਤ ਹੋ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਸਨੂੰ ਬਚਾਓ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਘੋੜੀ ਤੇ ਸਵਾਰ ਪਵਨ ਰੂਪ ਹੋ ਅਖ ਫੁਰਕ ਵਿਚ ਉਸ ਥਾਂ ਪਹੁੰਚੇ ਅਤੇ ਆਪਣੇ ਸਿਖ ਦੀ ਰਖਿਆ ਕੀਤੀ।



(ਸੁਤੰਤਰਤਾ ਸੰਗਰਾਮ ਦੇ ਮੋਢੀ)

**ਸਭਹਨ ਕੇ ਸਿਰਮੌਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ**



(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਆਪ ਜੀ ਨੇ ਪਹਿਲੀ ਵਾਰ 1857 ਈਸਵੀ ਦੀ ਵਿਸਾਖੀ ਨੂੰ "ਸੰਤ ਖਾਲਸਾ" ਦੀ ਸਾਜਨਾ ਕਰਕੇ ਗਫਲਤ ਦੀ ਘੂਕ ਸੁਤੀ ਨੀਂਦ 'ਚੋਂ ਲੋਕਾਈ ਨੂੰ ਜਗਾ ਕੇ ਅੰਗਰੇਜ ਹਕੂਮਤ ਵਿਰੁਧ ਲਾਮਬੰਦ ਕੀਤਾ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਸਤਿਗੁਰੂ ਜੀ ਨੇ ਸਿਖ ਸਮਾਜ ਨੂੰ ਨਵੀਂ ਸੇਧ ਬਖਸ਼ੀ। ਸਿਖਾਂ ਨੂੰ ਬਾਲ ਵਿਆਹ, ਬਹੁ ਵਿਆਹ ਅਤੇ ਜੰਮਦੀ ਕੰਨਿਆ ਮਾਰਨ ਤੋਂ ਰੋਕਿਆ ਅਤੇ ਇਸ ਪ੍ਰਕਾਰ ਕਲਯੁਗ ਵਿਚ ਸਤਿਜੁਗ ਵਰਤਾ ਦਿਤਾ।




(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਪਹਿਲੀ ਵਾਰ ਅੰਗਰੇਜ਼ ਹਕੂਮਤ ਨਾਲ ਟੱਕਰ ਲੈਣ ਲਈ ਇਕ ਨਵਾਂ ਅੰਦੋਲਨ ਸ਼ੁਰੂ ਕੀਤਾ, ਉਸ ਅੰਦੋਲਨ ਦਾ ਨਾਉਂ ਸੀ, "ਅੰਗਰੇਜ਼ ਹਕੂਮਤ ਦੀ ਹਰ ਚੀਜ਼ ਦਾ ਬਾਈਕਾਟ ਕਰਨਾ।" ਨਾਮਧਾਰੀਆਂ ਨੇ ਅੰਗਰੇਜ਼ ਦੀ ਹਰ ਵਸਤੂ ਦਾ ਬਾਈਕਾਟ ਕੀਤਾ ਅਤੇ ਇਥੋਂ ਤਕ ਕਿ ਆਪਣਾ ਡਾਕ ਵਿਭਾਗ ਵੀ ਚਾਲੂ ਕੀਤਾ ਸੀ ਜਿਸ ਤੋਂ ਅੰਗਰੇਜੀ ਹਕੂਮਤ ਬੌਖਲਾ ਗਈ ਸੀ, ਇਉਂ ਆਜ਼ਾਦੀ ਦੀ ਪ੍ਰਾਪਤੀ ਦੀ ਪਹਿਲੀ ਜਦੋ ਜਹਿਦ ਦੀ ਲਹਿਰ ਸ੍ਰੀ ਭੈਣੀ ਸਾਹਿਬ ਤੋਂ ਚਲੀ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਸ੍ਰੀ ਸਤਿਗੁਰੂ ਜੀ ਪਾ ਪਿਆਦਾ ਝਨਾਂ ਦਰਿਆ ਪਾਰ ਕਰ ਰਹੇ ਹਨ, ਸਤਿਗੁਰਾਂ ਦੀ ਜ਼ਾਹਰਾ ਕਰਾਮਾਤ ਦੇਖ ਕੇ ਬੇੜੀ ਵਿਚ ਸਵਾਰ ਲੋਕ ਤੇ ਮਲਾਹ ਹੈਰਾਨ ਹੋ ਰਹੇ ਹਨ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨੂਰਾਨੀ ਦਰਸ਼ਨ)

1857 ਈਸਵੀ ਦੀ ਵਿਸਾਖੀ ਤੇ "ਸੰਤ ਖਾਲਸਾ" ਦੀ ਸਾਜਨਾ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਈ ਵਿਚ ਜਾਗ੍ਰਤੀ ਲਿਆਉਣ ਲਈ ਥਾਂ ਥਾਂ ਵਖ ਵਖ ਇਲਾਕਿਆਂ ਦੇ ਧਰਮ ਪ੍ਰਚਾਰ ਕਰਨ ਲਈ ਦੌਰੇ ਕਰਨੇ ਸ਼ੁਰੂ ਕੀਤੇ। ਉਹਨਾਂ ਦੇ ਦਰਸ਼ਨ ਕਰਨ ਨਿਹੰਗ ਸਿੰਘ, ਉਦਾਸੀ ਸੰਤਾਂ ਤੋਂ ਬਿਨਾਂ ਹੋਰ ਵੀ ਅਨੇਕਾਂ ਮਤਾਂ ਦੇ ਪ੍ਰਾਣੀ ਆਉਂਦੇ। ਸਚੇ ਪਾਤਸ਼ਾਹ ਜੀ ਜਿਸਦੇ ਵੀ ਕੰਨ ਵਿਚ ਫੂਕ ਮਾਰ ਦੇਂਦੇ ਭਾਵ ਨਾਮ ਦੀ ਦਾਤ ਬਖਸ਼ ਦੇਂਦੇ, ਉਹ ਦੀਵਾਨ ਵਿਚ ਸੁਧ ਬੁਧ ਗਵਾ ਕੇ ਲੋਟ ਪੋਟ ਹੋ ਜਾਂਦਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੂਬਾ ਲਖਾ ਸਿੰਘ ਜੀ ਅਤੇ ਸੂਬਾ ਸਾਹਿਬ ਸਿੰਘ ਜੀ ਸਹਿਤ।
ਪੈਦਲ : ਸ੍ਰ. ਹੀਰਾ ਸਿੰਘ ਜੀ ਸ੍ਰ. ਲਹਿਣਾ ਸਿੰਘ ਜੀ ਆਦਿ..... ਸ਼ਹੀਦਾਂ ਦਾ ਜੱਥਾ।



(ਜੱਗਤ ਦੇ ਤਾਰਣਹਾਰ - ਸ੍ਰੀ ਸਤਿਗੁਰੂ ਰਾਮ ਸਿੰਘ ਜੀ)



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬੀਬੀ ਸਾਹਿਬ ਕੌਰ ਅਤੇ ਉਸਦੇ ਪੁਤ੍ਰ ਨੂੰ ਬੈਸੰਤ੍ਰ ਭੇਟ ਕਰਕੇ ਸ਼ਹੀਦੀ ਮੁਰਾਤਬਾ ਬਖ਼ਸ਼ਨਾ, ਤੇ ਕੁੰਦਨ ਕਰਨਾ।



(ਮਾਨਾਂ ਵਾਲੇ ਹੋਲੇ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਰਹੇ ਹਨ)

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਛੇ ਹੋਲੇ ਨਾਮਧਾਰੀ ਜਗਤ ਨੇ ਮਨਾਏ। ਚੌਥਾ ਹੋਲਾ ਮਾਨਾਂ ਵਾਲੇ ਸੰਮਤ 1925 ਬਿਕਰਮੀ (1869 ਈਸਵੀ) ਨੂੰ ਸਤਿਗੁਰਾਂ ਨੇ ਮਨਾਇਆ। ਆਪ ਜੀ ਹਾਥੀ ਤੇ ਸਵਾਰ ਸਨ ਅਤੇ ਹੋਰ ਸੂਬੇ ਘੋੜਿਆਂ ਤੇ ਸਵਾਰ ਹੋ ਕੇ ਸੰਗਤ ਸਮੇਤ ਹੋਲਾ ਮਹਲਾ ਦੀ ਸ਼ਾਨ ਵਧਾ ਰਹੇ ਸਨ। ਅਚਾਨਕ ਬਾਬਾ ਗਿਆਨੀ ਸਿੰਘ ਜੀ ਦੇ ਘੋੜੇ ਦੀ ਫੇਟ ਨਾਲ ਇਕ ਘੁਮਿਆਰੀ ਦਾ ਬੱਚਾ ਬੇਹੋਸ਼ ਹੋ ਗਿਆ, ਦੇਖਣ ਵਾਲਿਆਂ ਨੂੰ ਪ੍ਰਪੱਕ ਨਿਸ਼ਚਾ ਹੋ ਗਿਆ ਸੀ ਕਿ ਬੱਚਾ ਮਰ ਗਿਆ ਹੈ। ਘੁਮਿਆਰੀ ਬੀਬੀ ਦੇ ਕੀਰਨਿਆਂ ਨੇ ਸਾਰੀ ਸੰਗਤ ਵਿਚ ਹਲ ਚਲ ਮਚਾ ਦਿਤੀ। ਬੱਚੇ ਦੇ ਮਰਨ ਦੀ ਖਬਰ ਸਤਿਗੁਰਾਂ ਤਕ ਵੀ ਪਹੁੰਚੀ। ਘਟ ਘਟ ਦੀ ਜਾਨਣਹਾਰ ਸ੍ਰੀ ਸਤਿਗੁਰੂ ਜੀ ਆਪ ਉਸ ਜਗ੍ਹਾ ਆਏ ਜਿਥੇ ਉਹ ਬੱਚਾ ਬੇਸੁਰਤ ਹੋਇਆ ਪਿਆ ਸੀ, ਸਤਿਗੁਰਾਂ ਨੇ ਆਪਣਾ ਚਰਨ ਬਚੇ ਦੀ ਛਾਤੀ ਨਾਲ ਲਗਾਇਆ ਤਾਂ ਬਚਾ ਇਕ ਦਮ ਅੱਖਾਂ ਖੋਲ੍ਹ ਕੇ ਬੈਠ ਗਿਆ, ਸਭ ਪਾਸੇ ਖੁਸ਼ੀਆਂ ਹੋਣ ਲਗੀਆਂ, ਸਤਿਗੁਰਾਂ ਦੀ ਮਹਿਮਾ ਦੇ ਗੁਣ ਸੰਗਤ ਗਉਣ ਲਗੀ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ਼ਿਕਾਰੀ ਦੇ ਪਿੰਜਰੇ 'ਚੋਂ ਨਿਰਦੋਸ਼ ਪੰਛੀਆਂ ਨੂੰ ਆਜ਼ਾਦ ਕਰਵਾ ਰਹੇ ਹਨ)

ਸਤਿਗੁਰੂ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਦੌਰਿਆਂ ਦੇ ਸਮੇਂ ਉਹਨਾਂ ਅਨੇਕ ਮਨਮੁਖਾਂ ਨੂੰ ਗੁਰਮੁਖ ਬਣਾਇਆ ਜਿਹਨਾਂ ਦਾ ਆਹਾਰ ਮਾਸ ਤੇ ਸ਼ਰਾਬ ਸੀ। ਆਪ ਜੀ ਨੇ ਉਹਨਾਂ ਨੂੰ ਸੱਚ ਦਾ ਮਾਰਗ ਦਰਸਾਇਆ ਅਤੇ "ਜੀਵਤ ਮਰੈ ਤਾ ਸਭ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥ ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥" ਦੀ ਸਿਖਿਆ ਦੇ ਕੇ ਉਹਨਾਂ ਦੇ ਪਿੰਜਰਿਆਂ 'ਚੋਂ ਨਿਰਦੋਸ਼ ਪੰਛੀਆਂ ਅਤੇ ਹੋਰ ਜੀਵਾਂ ਨੂੰ ਆਜ਼ਾਦ ਕਰਵਾਇਆ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਨੰਦ ਮਰਯਾਦਾ ਦੀ ਰੀਤ ਸ਼ੁਰੂ ਕਰਦੇ ਹੋਏ)

ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਈ ਦੀ ਕਾਇਆ ਕਲਪ ਕਰਨ ਅਤੇ ਸਿਖਾਂ ਨੂੰ ਫੋਕੇ ਵਹਿਮਾਂ ਭਰਮਾਂ ਤੇ ਬ੍ਰਾਹਮਣਾਂ ਦੇ ਕਰਮ ਕਾਂਡ ਤੋਂ ਬਚਾਉਣ ਲਈ ਸਿਖ ਇਤਿਹਾਸ ਵਿਚ ਪਹਿਲੀ ਵਾਰ ਅਨੰਦ ਕਾਰਜ ਦੀ ਰਸਮ ਪਿੰਡ ਖੋਟੇ ਜਿਲਾ ਫਿਰੋਜਪੁਰ ਵਿਖੇ 3 ਜੂਨ 1863 ਈਸਵੀ (ਜੇਠ ਸੁਦੀ 10, ਸੰਮਤ 1920 ਬਿਕਰਮੀ) ਨੂੰ ਸ੍ਰੀ ਆਦਿ ਗਰੰਥ ਸਾਹਿਬ ਤੋਂ ਚਾਰ ਲਾਵਾਂ ਦਾ ਪਾਠ ਪੜ੍ਹਕੇ ਹਵਨ ਦੁਆਲੇ (ਛੇ) 6 ਅੰਤਰਜਾਤੀ ਵਿਆਹ ਕੀਤੇ॥ ਇਸ ਨਵੀਂ ਮਰਯਾਦਾ ਤੋਂ ਉਸ ਸਮੇਂ ਬ੍ਰਾਹਮਣ ਲੋਕ ਬਹੁਤ ਦੁਖੀ ਹੋਏ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬੀਬੀਆਂ ਨੂੰ ਅੰਮ੍ਰਿਤ ਛਕਾਉਣ ਦੀ ਮਰਯਾਦਾ ਸ਼ੁਰੂ ਕਰ ਰਹੇ ਹਨ)

ਸਤਿਗੁਰੂ ਰਾਮ ਸਿੰਘ ਜੀ ਨੇ ਸਿਖ ਇਤਿਹਾਸ ਵਿਚ ਪਹਿਲੀ ਵਾਰ ਪਿੰਡ ਸਿਆਹੜ ਜ਼ਿਲਾ ਲੁਧਿਆਣਾ ਸੰਨ 1863 ਈਸਵੀ ਵਿਚ (ਸੰਮਤ 1920 ਬਿ: ਜੇਠ ਦੀ ਪੂਰਨਮਾਸ਼ੀ ਵਾਲੇ ਦਿਨ) ਬੀਬੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਸੀ। ਯਾਦ ਰਹੇ ਇਸ ਤੋਂ ਪਹਿਲਾਂ ਮਾਈਆਂ ਬੀਬੀਆਂ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦਾ ਅਧਿਕਾਰੀ ਨਹੀਂ ਸਮਝਿਆ ਜਾਂਦਾ ਸੀ ਅਤੇ ਦਸਮ ਪਾਤਸ਼ਾਹ ਜੀ ਨੇ 1699 ਈਸਵੀ ਦੀ ਵਿਸਾਖੀ ਸਮੇਂ ਬੀਬੀਆਂ ਨੂੰ ਅੰਮ੍ਰਿਤ ਨਹੀਂ ਛਕਾਇਆ ਸੀ। ਇਹ ਅਧਿਕਾਰ ਬੀਬੀਆਂ ਨੂੰ ਸਿਰਫ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਬਖਸ਼ੇ।



(ਹਰਦੁਆਰ ਦੇ ਕੁੰਭ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਗਤ ਦੀ ਪ੍ਰਿਖਿਆ ਲੈ ਰਹੇ ਹਨ)

ਇਕ ਪਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਦੂਜੇ ਬਨੇ ਸਾਰੀ ਸੰਗਤ ਦਾ ਅਗ ਲਗੀ ਗੇਲੀ ਨੂੰ ਚੁਕਨਾਂ, ਤੇ ਉਸਦਾ ਚੁਕਿਆ ਨਾ ਜਾਣਾ। ਇਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ ਨੇ ਸਿਖ ਸੰਗਤ ਦੀ ਪ੍ਰਿਖਿਆ ਲੈ ਕੇ ਸਿਧ ਕਰ ਦਿਤਾ ਕਿ ਸੰਗਤ, ਸਤਿਗੁਰੂ ਦਾ ਸਥਾਨ ਨਹੀਂ ਲੈ ਸਕਦੀ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਰਦੁਆਰ ਬਾਬਾ ਬੁਧ ਸਿੰਘ ਜੀ ਨਾਲ ਲਕੜ ਦੀ ਗੇਲੀ ਉਠਾਉਂਦੇ ਹੋਏ)

ਜੇਹੜੀ ਗੇਲੀ ਸੰਗਤ ਤੋਂ ਨ ਚੁਕੀ ਗਈ ਓਹ ਸਤਿਗੁਰਾਂ ਨੇ ਗੁਰੂ ਹਰੀ ਸਿੰਘ ਜੀ ਨੂੰ ਸਦਕੇ ਕਿਹਾ ਕਿ ਆ ਭਾਈ ਏਹ ਤੇਰਾ ਮੇਰਾ ਹੀ ਕੰਮ ਹੈ ਮੇਰੀ ਕਾਰ ਨੂੰ ਤੂੰਹੀ ਸੰਭਾਲ ਸਕੇਂਗਾ।



(ਅੰਮ੍ਰਿਤਸਰ ਦੇ ਸ਼ਹੀਦ ਸਿੰਘ)

ਅੰਗਰੇਜ ਹਕੂਮਤ ਨੇ ਸਿਖਾਂ ਨੂੰ ਤੰਗ ਕਰਨ ਲਈ ਇਤਿਹਾਸਕ ਗੁਰਦੁਆਰਿਆਂ ਦੇ ਨੇੜੇ ਬੁਚੜਖਾਨੇ ਖੋਲ੍ਹੇ। ਐਸਾ ਕੁਕਰਮ ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਨੇੜੇ ਵੀ ਕੀਤਾ ਜਿਥੋਂ ਕਾਂ, ਇਲਾਂ ਮਾਸ ਦੀਆਂ ਬੋਟੀਆਂ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਵਲ ਚਲੇ ਜਾਂਦੇ ਅਤੇ ਇਸ ਪ੍ਰਕਾਰ ਧਰਮ ਅਸਥਾਨ ਦੀ ਬੇਅਦਬੀ ਹੁੰਦੀ। ਨਾਮਧਾਰੀ ਇਹ ਬੇਅਦਬੀ ਸਹਾਰ ਨਾ ਸਕੇ ਅਤੇ 14-15 ਜੂਨ 1871 ਈਸਵੀ ਨੂੰ ਨਾਮਧਾਰੀ ਸਿੰਘਾਂ ਨੇ ਬੁਚੜ ਖਾਨੇ ਤੇ ਹਮਲਾ ਕਰਕੇ ਗਊਆਂ ਆਜ਼ਾਦ ਕੀਤੀਆਂ ਅਤੇ ਬੁਚੜਬੱਧ ਕੀਤਾ ਅਤੇ ਆਪ ਹਨੇਰੇ ਦੀ ਬੁਕਲ ਵਿਚ ਗੁੰਮ ਹੋ ਗਏ। ਸਰਕਾਰ ਜ਼ੋਰ ਲਗਾ ਹਟੀ ਪ੍ਰੰਤੂ ਬੁਚੜਬੱਧ ਦੇ ਦੋਸ਼ੀਆਂ ਬਾਰੇ ਸੂਹ ਨਾ ਮਿਲੀ। ਅਖੀਰ ਨਾਮਧਾਰੀ ਸਿੰਘ ਆਪ ਹੀ ਅਦਾਲਤ ਵਿਚ ਪੇਸ਼ ਹੋਏ ਅਤੇ ਦੋਸ਼ ਕਬੂਲ ਕਰ ਲਿਆ, ਸਿਟੇ ਵਜੋਂ ਅੰਮ੍ਰਿਤਸਰ ਰਾਮ ਬਾਗ ਦੇ ਬੋਹੜ ਨਾਲ ਚਾਰ ਸਿੰਘਾਂ ਨੂੰ ਫਾਂਸੀ ਦੇਣ ਦੀ ਸਜ਼ਾ ਸੁਣਾਈ ਗਈ। 15 ਸਤੰਬਰ 1871 ਈਸਵੀ ਨੂੰ ਇਹ ਚਾਰੇ ਸਿੰਘ ਖੁਸ਼ੀ ਖੁਸ਼ੀ ਫਾਂਸੀ ਝੂਟ ਗਏ ਅਤੇ ਸ਼ਹੀਦਾਂ ਵਾਲੀ ਪਦਵੀ ਪ੍ਰਾਪਤ ਕੀਤੀ।



(ਫਰਵਾਹੀ ਪਿੰਡ ਦੇ ਨੰਬਰਦਾਰ ਗੁਰਮੁਖ ਸਿੰਘ, ਕਰੂੰਜੜੇ ਨੂੰ ਬੈਲ ਨੂੰ ਮਾਰਨ ਤੋਂ ਵਰਜ ਰਹੇ ਹਨ)

ਉਪਰੋਕਤ ਘਟਨਾ ਮਲੇਰ ਕੋਟਲੇ ਦੇ ਸਾਕੇ ਦਾ ਮੁਢ ਬਣੀ, ਦੇਵਨੇਤ ਸੰਤ ਗੁਰਮੁਖ ਸਿੰਘ, ਮਲੇਰਕੋਟਲੇ ਮਾਮਲਾ ਤਾਰਨ ਜਾ ਰਿਹਾ ਸੀ। ਰਸਤੇ ਵਿਚ ਇਕ ਮੁਸਲਮਾਨ ਕਰੂੰਜੜਾ ਇਕ ਬਲਦ ਉਪਰ ਸਬਜ਼ੀਆਂ ਦਾ ਚੋਖਾ ਭਾਰ ਲੱਦੀ ਜਾ ਰਿਹਾ ਸੀ ਅਤੇ ਆਪ ਵੀ ਉਪਰ ਹੀ ਬੈਠਾ ਹੋਇਆ ਸੀ, ਬਲਦ ਦਾ ਭਾਰ ਨਾਲ ਬੁਰਾ ਹਾਲ ਹੋ ਰਿਹਾ ਸੀ। ਸੰਤ ਗੁਰਮੁਖ ਸਿੰਘ ਜੀ ਨੇ ਤਰਸ ਕਰਦੇ ਹੋਏ ਉਸ ਮੁਸਲਮਾਨ ਨੂੰ ਕਿਹਾ ਕਿ ਤੂੰ ਬਲਦ ਉਪਰੋਂ ਉਤਰ ਜਾਹ ਤਾਂ ਕਿ ਬਲਦ ਨੂੰ ਕੁਝ ਆਰਾਮ ਆ ਜਾਵੇ ਪ੍ਰੰਤੂ ਉਹ ਕਰੂੰਜੜਾ, ਸੰਤਾਂ ਨਾਲ ਝਗੜ ਪਿਆ ਅਤੇ ਅਖੀਰ ਸਾਰਾ ਮਾਮਲਾ ਮਲੇਰ ਕੋਟਲੇ ਕੋਤਵਾਲੀ ਪਹੁੰਚਿਆ ਤਾਂ ਉਥੇ ਸੰਤ ਗੁਰਮੁਖ ਸਿੰਘ ਜੀ ਨੂੰ ਨਿਆਂ ਤਾਂ ਕੀ ਮਿਲਣਾ ਸੀ? ਉਸਨੂੰ ਉਲਟਾ ਬੇਇਜ਼ਤ ਕੀਤਾ ਗਿਆ ਅਤੇ ਸੰਤਾਂ ਦੇ ਸਾਹਮਣੇ ਹੀ ਬਲਦ ਹਲਾਲ ਕਰ ਦਿਤਾ ਗਿਆ। ਇਹੋ ਘਟਨਾ ਜਦੋਂ ਅਕਾਲ ਬੁੰਗੇ (ਸ੍ਰੀ ਭੈਣੀ ਸਾਹਿਬ) ਮਸਤਾਨਿਆਂ ਨੂੰ ਸੰਤ ਗੁਰਮੁਖ ਸਿੰਘ ਜੀ ਨੇ ਸੁਣਾਈ ਤਾਂ ਮਸਤਾਨੇ ਸਿੰਘ ਸਾਕਾ ਵਰਤਉਣ ਲਈ ਮਲੇਰਕੋਟਲੇ ਵਾਲੇ ਚਾਲੇ ਪਉਣ ਦੀਆਂ ਤਿਆਰੀਆਂ ਕਰਨ ਲਗੇ।



(ਸ੍ਰ. ਹੀਰਾ ਸਿੰਘ ਵਲੋਂ ਦਫੇਦਾਰ ਸਮੁੰਦ ਖਾਨ ਨੂੰ ਮਾਰਨਾ)

15 ਜਨਵਰੀ 1872 ਈਸਵੀ ਨੂੰ ਮਸਤਾਨੇ ਸ਼ਹੀਦ ਸਿੰਘਾਂ ਦਾ ਜਥਾ ਮਲੇਰਕੋਟਲੇ ਦੇ ਬੁਚੜਾਂ ਨੂੰ ਸੋਧਣ ਲਈ ਮਲੇਰਕੋਟਲੇ ਜਾ ਵੜਿਆ ਅਤੇ ਸਭ ਪਾਸੇ ਹਾਹਾਕਾਰ ਮਚ ਗਈ, ਸਿੰਘਾਂ ਨੇ ਚੁਣ ਚੁਣ ਬਦਲੇ ਲਏ। ਅਨੇਕ ਬੁਚੜ ਮਰੇ ਤੇ ਜਖਮੀ ਹੋਏ, ਜਥੇ ਵਿਚੋਂ 7 ਸਿੰਘ ਸ਼ਹੀਦ ਹੋਏ। ਅਜੇ ਨਾਮਧਾਰੀ ਸਿੰਘ ਬਦਲਾ ਚੁਕਾ ਕੇ ਸ਼ਹਿਰ ਤੋਂ ਬਾਹਰ ਕੂਦਨ ਦੇ ਥੇਹ ਕੋਲ ਪਹੁੰਚੇ ਹੀ ਸਨ ਕਿ ਮਗਰੋਂ ਦਫੇਦਾਰ ਸਮੁੰਦ ਖਾਨ ਨੇ ਸ਼ਹੀਦ ਜਥੇ ਦੇ ਸਰਦਾਰ ਹੀਰਾ ਸਿੰਘ ਨੂੰ ਯੁਧ ਲਈ ਲਲਕਾਰਿਆ। ਹੁਣ ਦੋਹਾਂ ਪਾਸਿਆਂ ਤੋਂ ਫਸਵੀ ਟਕਰ ਹੋਈ, ਉਸ ਯੁਧ ਵਿਚ ਹੀਰਾ ਸਿੰਘ ਨੇ ਤਲਵਾਰ ਨਾਲ ਸਮੁੰਦ ਖਾਨ ਦਾ ਸੀਸ ਕਲਮ ਕਰਕੇ ਨਰਕਾਂ ਵਿਚ ਪਹੁੰਚਾ ਦਿਤਾ ਪ੍ਰੰਤੂ ਹੀਰਾ ਸਿੰਘ ਦਾ ਖੱਬਾ ਗੁਟ ਵੀ ਉਸ ਯੁਧ ਵਿਚ ਕਟ ਗਿਆ।




(ਮਲੇਰ ਕੋਟਲੇ ਦਾ ਸਾਕਾ)

17 ਜਨਵਰੀ ਅਤੇ 18 ਜਨਵਰੀ 1872 ਈਸਵੀ ਨੂੰ ਬਿਨਾਂ ਮੁਕਦਮਾ ਅੰਗਰੇਜ ਹਕੂਮਤ ਨੇ 66 ਸਿੰਘਾਂ ਨੂੰ ਤੋਪਾਂ ਨਾਲ ਉਡਾ ਦਿਤਾ। ਉਹਨਾਂ ਸ਼ਹੀਦਾਂ ਸਿੰਘਾਂ ਵਿਚੋਂ ਇਕ ਸਿੰਘ ਦਾ ਨਾਮ ਵਰਿਆਮ ਸਿੰਘ ਸੀ ਜੋ ਪਟਿਆਲੇ ਦੇ ਮਹਾਰਾਜੇ ਦਾ ਰਿਸ਼ਤੇਦਾਰ ਸੀ, ਉਹ ਵਰਿਆਮ ਸਿੰਘ ਨੂੰ ਬਚਾਉਣਾ ਚਾਹੁੰਦਾ ਸੀ ਅਤੇ ਉਸਨੇ ਯੋਗ ਕਾਰਵਾਈ ਵੀ ਕੀਤੀ, ਜਦੋਂ ਵਰਿਆਮ ਸਿੰਘ ਜੀ ਦੀ ਸ਼ਹੀਦ ਹੋਣ ਦੀ ਵਾਰੀ ਆਈ ਤਾਂ ਤੋਪ ਦੇ ਗੋਲਅੰਦਾਜ ਨੇ ਕਿਹਾ ਕਿ ਤੂੰ ਛਡਿਆ ਜਾ ਰਿਹਾ ਹੈ ਕਿਉਂਕਿ ਤੇਰਾ ਕੱਦ ਮਧਰਾ ਹੋਣ ਕਾਰਨ ਤੋਪ ਦੇ ਬਰਾਬਰ ਨਹੀਂ ਆ ਰਿਹਾ। ਵੀਰ ਬਹਾਦਰ ਵਰਿਆਮ ਸਿੰਘ ਨੇੜੇ ਦੇ ਖੇਤ ਵਿਚ ਗਿਆ ਅਤੇ ਢੀਮਾਂ ਇਕਠੀਆਂ ਕਰਕੇ, ਉਹਨਾਂ ਉਪਰ ਖੜਾ ਹੋ ਕੇ ਕਹਿਣ ਲਗਾ, "ਦੇਖ ਬਿਲਿਆ! ਮੇਰਾ ਕਦ ਤੇਰੀ ਤੋਪ ਦੇ ਬਰਾਬਰ ਹੋ ਗਿਆ ਹੈ, ਹੁਣ ਚਲਾ ਗੋਲਾ ਅਤੇ ਮੈਨੂੰ ਮੇਰੇ ਸਾਥੀਆਂ ਨਾਲ ਰਲ ਲੈਣ ਦੇ।" ਤੋਪ ਚਲੀ, ਵਰਿਆਮ ਸਿੰਘ ਜੀ ਸ਼ਹੀਦ ਹੋ ਗਏ। ਇਸ ਤਰ੍ਹਾਂ ਹੋਰ ਵੀ ਸਿੰਘ ਤੋਪਾਂ ਨਾਲ ਸ਼ਹੀਦ ਕੀਤੇ ਗਏ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ ਦਾ ਸਾਕਾ)

17 ਜਨਵਰੀ 1872 ਈਸਵੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ ਬੁਲਾਇਆ ਗਿਆ ਅਤੇ ਪ੍ਰਦੇਸ਼ ਗਵਨ ਦੀਆਂ ਤਿਆਰੀਆਂ ਹੋ ਗਈਆਂ, ਸੰਗਤਾਂ ਤੋਂ ਸਤਿਗੁਰਾਂ ਦਾ ਵਿਛੋੜਾ ਅਸਹਿ ਹੋ ਗਿਆ ਸੀ। ਸਤਿਗੁਰੂ ਰਾਮ ਸਿੰਘ ਆਪਣੇ ਛੋਟੇ ਭਰਾ ਭਾਈ ਬੁਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਤੇ ਸਮੂੰਹ ਸੰਗਤ ਨੂੰ ਧੀਰਜ ਦੇ ਰਹੇ ਹਨ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ਼ ਗਵਨ)

ਜਿਉਂ ਹੀ 17 ਜਨਵਰੀ 1872 ਈਸਵੀ ਨੂੰ ਗਾਡੀਵਾਨ ਗੁਰਦਿਤ ਸਿੰਘ ਜੀ ਨੇ ਗੱਡ ਤੋਰੀ ਅਤੇ ਕਾਲੀ ਕੰਬਲੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੇ ਜਿਉਂ ਹੀ ਉਚੀ ਬਾਂਹ ਕਰਕੇ ਸੰਗਤ ਨੂੰ ਧੀਰਜ ਦੇਣਾ ਚਾਹਿਆ ਤਾਂ ਸੰਗਤਾਂ ਭੁਬਾਂ ਮਾਰ ਮਾਰ ਰੋਣ ਲਗੀਆਂ ਮਸਤਾਨੀਆਂ ਹੋ ਗਈਆਂ, ਸਤਿਗੁਰਾਂ ਦਾ ਵਿਛੋੜਾ ਅਸਹਿ ਹੋ ਗਿਆ ਸੀ। ਅਜ ਤਕ ਨਾਮਧਾਰੀ ਜਗਤ ਸਤਿਗੁਰਾਂ ਦੀ ਉਡੀਕ ਵਿਚ ਅਖਾਂ ਵਿਛਾਈ ਬੈਠਾ ਹੈ।




18 ਜਨਵਰੀ 1872 ਈਸਵੀ ਨੂੰ ਲੁਧਿਆਣਾ ਸਟੇਸ਼ਨ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗਡੀ ਰਾਹੀਂ ਪ੍ਰਯਾਗਰਾਜ (ਇਲਾਹਾਬਾਦ) ਨੂੰ ਰਵਾਨਗੀ ਹੋਈ।



ਕਿਲ੍ਹਾ ਇਲਾਹਬਾਦੋਂ ਸ੍ਰ: ਮੰਗਲ ਸਿੰਘ ਜੀ ਰਾਹੀਂ ਸੰਗਤਾਂ ਦੇ ਨਾਮ ਸੰਦੇਸਾ

ਜਾ ਕਹੁ ਸਾਡੇ ਸਜਣਾਂ ਤਾਈਂ, ਨਾ ਥਿੜਕਣ ਨਾ ਡੋਲਣ। ਹੁਕਮ ਅੰਦਰ ਸਭ ਕਾਰ ਹੋ ਰਹੀ, ਨੈਣ ਅੰਦਰਲੇਂ ਖੋਲ੍ਹਣ।
ਜਦ ਤਕ ਧਰਮ ਧੁਜਾ ਹੈ ਉਚੀ, ਧਰ ਤੇ ਨਾ ਲਹਿਰਾਸੀ। ਭੁਲਕੇ, ਖਾ ਭੁਲੇਖਾ ਕੋਈ, ਗਿਆ ਨਾ ਮੂਹੋ ਬੋਲਣ।



(ਕਲਕਤੇ ਦੀ ਬੰਦਰਗਾਹ ਤੋਂ ਸਮੁੰਦਰੀ ਜਹਾਜ ਤੇ ਰੰਗੂਨ ਲਈ ਰਵਾਨਗੀ)

ਸਤਿਗੁਰੂ ਰਾਮ ਸਿੰਘ ਜੀ ਕਲਕਤੇ ਦੀ ਬੰਦਰਗਾਹ ਤੋਂ ਪੋਲੀਸ ਗਾਰਦ ਦੇ ਪਹਿਰੇ ਹੇਠ ਸੇਵਕ ਨਾਨੂ ਸਿੰਘ ਜੀ ਨਾਲ 11 ਮਾਰਚ 1872 ਈਸਵੀ ਨੂੰ ਸ਼ਾਮ ਦੇ ਸਤ ਵਜੇ ਰੰਗੂਨ ਲਈ ਰਵਾਨਾ ਹੋਏ।




(ਸ਼ਹੀਦ ਬਿਸ਼ਨ ਸਿੰਘ)

17-18 ਜਨਵਰੀ 1872 ਈਸਵੀ ਨੂੰ ਮਲੇਰਕੋਟਲੇ ਦਾ ਸ਼ਹੀਦੀ ਸਾਕਾ ਵਾਪਰਿਆ ਸੀ ਜਿਸਨੂੰ ਸੁਣਕੇ ਸਮੁਚਾ ਜਗਤ ਕੰਬ ਗਿਆ ਸੀ। ਬਿਨਾਂ ਕਿਸੇ ਮੁਕਦਮੇ ਤੋਂ 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਸਾਹਮਣੇ ਸ਼ਹੀਦ ਕੀਤਾ ਗਿਆ ਸੀ। ਉਹਨਾਂ ਵਿਚ ਲਗਭਗ 12 ਸਾਲ ਦੀ ਉਮਰ ਦਾ ਬਿਸ਼ਨ ਸਿੰਘ ਵੀ ਸ਼ਾਮਲ ਸੀ, ਜਿਸਦੀ ਸੋਹਣੀ ਸੂਰਤ ਦੇਖ ਕੇ ਮਿਸਟਰ ਕਾਵਨ ਡੀ.ਸੀ. ਲੁਧਿਆਣਾ ਦੀ ਮੇਮ ਨੇ ਕਿਹਾ ਕਿ ਉਸ ਬਚੇ ਨੇ ਤੁਹਾਡਾ ਕੀ ਵਿਗਾੜਿਆ ਹੈ? ਉਸਨੂੰ ਛਡ ਦੇਵੋ। ਮਿਸਟਰ ਕਾਵਨ ਨੇ ਕਿਹਾ ਕਿ ਜੇ ਉਹ ਬਚਾ ਕਹਿ ਦੇਵੇ ਕਿ ਉਹ ਸਤਿਗੁਰੂ ਰਾਮ ਸਿੰਘ ਜੀ ਦਾ ਸਿਖ ਨਹੀਂ, ਉਸਨੂੰ ਛਡ ਦਿਤਾ ਜਾਵੇਗਾ। ਉਸਦੇ ਇਹ ਸ਼ਬਦ ਸੁਣ ਕੇ ਬਾਲਕ ਬਿਸ਼ਨ ਸਿੰਘ ਗੁਸੇ ਵਿਚ ਗਰਜੇ ਅਤੇ ਕਾਵਨ ਦੀ ਦਾੜ੍ਹੀ ਨੂੰ ਹਥ ਪਾ ਕੇ ਝੰਜੋੜ ਸੁਟਿਆ। ਉਸਦੇ ਅੰਗ ਰਖਿਅਕਾਂ ਨੇ ਬਿਸ਼ਨ ਸਿੰਘ ਜੀ ਨੂੰ ਤਲਵਾਰ ਨਾਲ ਟੁਕੜੇ ਟੁਕੜੇ ਕਰਕੇ ਸ਼ਹੀਦ ਕਰ ਦਿਤਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਅਮਰ ਸ਼ਹੀਦ ਦੀ ਯਾਦ ਵਿਚ ਮਾਨ ਸਰੋਵਰ ਗਾਰਡਨ ਦਿਲੀ ਵਿਖੇ 5 ਨਵੰਬਰ 1981 ਈਸਵੀ ਨੂੰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਨੀਂਹ ਰਖੀ ਸੀ ਜੋ ਦੇਸ਼ ਅਤੇ ਪੰਥ ਦੀ ਸੇਵਾ ਕਰਕੇ ਅਮਰ ਸ਼ਹੀਦ ਦੀ ਯਾਦ ਨੂੰ ਤਾਜਾ ਕਰ ਰਿਹਾ ਹੈ।



(ਸੰਤ ਕੇਸਰ ਸਿੰਘ ਜੀ 'ਚੁਪ' ਸੇਖਵਾਂ ਵਾਲੇ)

ਬ੍ਰਹਮ ਗਿਆਨੀ ਸੰਤ ਕੇਸਰ ਸਿੰਘ ਜੀ 'ਚੁਪ' ਆਪਣੇ ਸਮੇਂ ਦੇ ਪ੍ਰਸਿਧ ਸੰਤ ਹੋਏ ਹਨ। ਉਹਨਾਂ ਦਾ ਜਨਮ ਨਗਰ ਸੇਖਵ ਜਿਲਾ ਸਿਆਲਕੋਟ ਵਿਖੇ ਬਾਬਾ ਜੀਵਨ ਸਿੰਘ ਜੀ ਸੇਖ਼ੂ ਰਮਦਾਸ, ਬਾਬੇ ਪਿਰਾਣੇ ਦੇ ਖਾਨਦਾਨ ਵਿਚ ਮਾਤਾ ਕਰਮ ਕੌਰ ਦੀ ਕੁਖ ਤੋਂ ਹੋਇਆ। ਬਚਪਨ ਵਿਚ ਹੀ ਉਹਨਾਂ ਨੂੰ ਸੰਤਾਂ ਦੀ ਸੰਗਤ ਕਰਨ ਦੀ ਲਗਨ ਪੈਦਾ ਹੋਈ ਪ੍ਰੰਤੂ ਮਨ ਦੀ ਤ੍ਰਿਸ਼ਨਾ ਪੂਰੀ ਨਹੀਂ ਸੀ ਹੁੰਦੀ, ਕਈ ਪਾਸੇ ਗਏ, ਸਾਰੇ ਯਤਨ ਵਿਅਰਥ ਹੀ ਹੋਏ। ਦੇਵਨੇਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੜਪ ਦੇ ਇਲਾਕੇ ਨੂੰ ਭਾਗ ਲਾਉਂਦੇ ਹੋਏ ਚਹਿਲੀਂ ਡੇਰਾ ਕੀਤਾ, ਉਥੇ ਹੀ ਸੰਤਾਂ ਨੂੰ ਸਤਿਗੁਰਾਂ ਨੇ ਨਾਮ ਦੀ ਦਾਤ ਦਿਤੀ ਅਤੇ ਉਹਨਾਂ ਦਾ ਮਨ ਟਿਕ ਗਿਆ, ਅਠੇ ਪਹਿਰ ਉਹ ਨਾਮ ਸਿਮਰਨ ਵਿਚ ਲੀਨ ਰਹਿਣ ਲਗੇ। ਸਤਿਗੁਰਾਂ ਦੇ ਪ੍ਰਦੇਸ ਗਵਨ ਤੋਂ ਬਾਅਦ ਉਹ ਕੁਝ ਸਮਾਂ ਸ੍ਰੀ ਭੈਣੀ ਸਾਹਿਬ ਰਹੇ। ਅੰਤ ਆਪ ਜੀ 19 ਵੈਸਾਖ ਸੰਮਤ 1984 (1927 ਈਸਵੀ) ਨੂੰ ਸੰਤ ਅਤਰ ਸਿੰਘ ਜੀ ਦੇ ਘਰ ਗੁਜਰਾਂਵਾਲੇ ਜੋਤੀ ਜੋਤ ਸਮਾ ਗਏ



(ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ)

ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦਾ ਨਾਮ ਅਜ ਵੀ ਨਾਮਧਾਰੀ ਜਗਤ ਅੰਦਰ ਬੜੀ ਸ਼ਰਧਾ ਤੇ ਸਤਿਕਾਰ ਨਾਲ ਲਿਆ ਜਾਂਦਾ ਹੈ। ਉਹਨਾਂ ਦਾ ਜਨਮ ਜਿਲਾ ਸਿਆਲਕੋਟ ਦੇ ਪਿੰਡ ਚਵਿੰਡੇ ਵਿਚ ਭਾਈ ਗੁਰਦਿਤ ਸਿੰਘ ਦੇ ਘਰ ਮਾਤਾ ਪ੍ਰੇਮ ਕੌਰ ਜੀ ਦੇ ਉਦਰ ਤੋਂ ਹੋਇਆ। ਸੂਝ ਅਵਸਥਾ ਵਿਚ ਉਹਨਾਂ ਨੇ ਬਾਬਾ ਬ੍ਰਹਮਾ ਸਿੰਘ ਜੀ ਤੋਂ ਨਾਮ ਦੀ ਦਾਤ ਪ੍ਰਾਪਤ ਕੀਤੀ ਅਤੇ ਫਿਰ ਬਾਬਾ ਜਮੀਅਤ ਸਿੰਘ ਗਿਲਾਂ ਵਾਲਿਆਂ ਦੀ ਸੰਗਤ ਵੀ ਕੀਤੀ॥ ਪੂਰਬਲੇ ਅੰਕੁਰ ਫੁਟੇ ਆਪ ਜੀ ਐਸੇ ਨਾਮ ਦੇ ਅਭਿਆਸੀ ਹੋਏ ਕਿ ਬ੍ਰਹਮ ਗਿਆਨ ਦੇ ਜਾਣੂ ਹੋ ਗਏ। ਉਹਨਾਂ ਦੇ ਜਪ ਤਪ ਦੀਆਂ ਅਨੇਕ ਸਾਖੀਆਂ ਅਜ ਵੀ ਦੀਵਾਨਾਂ ਵਿਚ ਜਥੇਦਾਰ ਸ੍ਰਵਣ ਕਰਵਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਹਨ।




(ਸੂਬਾ ਸਾਹਿਬ ਸਿੰਘ ਜੀ)

ਸੂਬਾ ਸਾਹਿਬ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮੁਖ ਸੂਬਿਆਂ ਵਿਚੋਂ ਸਨ। ਸਰਕਾਰੀ ਕਾਗਜਾਂ ਵਿਚ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਜਾਨਸ਼ੀਨ ਕਲਪਿਆ ਗਿਆ ਹੈ ਅਤੇ ਉਹਨਾਂ ਨੂੰ ਬਹੁਤ ਚਾਲਾਕ ਅਤੇ ਹੁਸ਼ਿਆਰ ਦਸਿਆ ਹੈ। ਉਹਨਾਂ ਦਾ ਜਨਮ ਜਿਲਾ ਅੰਮ੍ਰਿਤਸਰ ਵਿਚ ਪਿੰਡ ਬਰਮਾਲੀ ਪੁਰ ਮਿਸਤਰੀ ਨਿਹਾਲ ਸਿੰਘ ਦੇ ਘਰ ਹੋਇਆ ਸੀ। ਸਤਿਗੁਰਾਂ ਦੁਆਰਾ ਚਾਲੂ ਕੀਤੇ ਪੋਸਟਲ ਸਿਸਟਮ (ਡਾਕ ਵਿਭਾਗ) ਦੇ ਉਹ ਇਨਚਾਰਜ ਸਨ। 18 ਜਨਵਰੀ 1872 ਈਸਵੀ ਨੂੰ ਸਤਿਗੁਰੂ ਰਾਮ ਸਿੰਘ ਜੀ ਨਾਲ ਉਹਨਾਂ ਨੂੰ ਜਲਾਵਤਨ ਕਰ ਦਿਤਾ ਗਿਆ ਪ੍ਰੰਤੂ ਬਾਅਦ ਵਿਚ ਉਹਨਾਂ ਨੂੰ ਮਈ 1875 ਈਸਵੀ ਵਿਚ ਹਜ਼ਾਰੀਬਾਗ ਜੇਲ ਵਿਚ ਭੇਜ ਦਿਤਾ ਗਿਆ ਜਿਥੇ ਉਹ 10 ਜੂਨ 1879 ਈਸਵੀ ਨੂੰ ਸ਼ਹੀਦੀਆਂ ਪਾ ਗਏ।




(ਮਹਾਤਮਾ ਹੁਕਮ ਕੌਰ ਜੀ)

ਮਹਾਤਮਾ ਹੁਕਮ ਕੌਰ ਜੀ ਨੂੰ ਨਾਮਧਾਰੀ ਇਤਿਹਾਸ ਵਿਚ ਮਾਈ ਹੁਕਮੀ ਅਤੇ ਮਾਈ ਮਹਾਤਮਾ ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। ਉਹਨਾਂ ਦਾ ਜਨਮ ਪਿੰਡ ਵਰਿਆਹ ਜਿਲਾ ਅੰਮ੍ਰਿਤਸਰ ਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਨੂੰ ਸੂਬਾ ਥਾਪਿਆ, ਉਹ ਮਰਦਾਨੇ ਬਸਤਰਾਂ ਵਿਚ ਰਹਿ ਕੇ ਸਾਰੀ ਉਮਰ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ। ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੇ ਘਰ ਇਹਨਾਂ ਦੇ ਵਰ ਨਾਲ ਪੁਤਰ ਪੈਦਾ ਹੋਇਆ ਸੀ, ਉਸ ਖ਼ੁਸ਼ੀ ਵਿਚ ਮਹਾਰਾਜਾ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਠਾਰੜੂ ਦੀ ਬੀੜ ਅਤੇ ਇਕ ਰੋਲਿਸ ਰਾਈਸ ਕਾਰ ਭੇਂਟ ਕੀਤੀ ਸੀ। ਮਾਈ ਮਹਾਤਮਾ ਜੀ ਨੂੰ ਅੰਗਰੇਜ ਸਰਕਾਰ ਨੇ ਕੁਝ ਸਮਾਂ ਫਿਰੋਜਪੁਰ ਜੇਲ ਵਿਚ ਵੀ ਰਖਿਆ ਸੀ ਪ੍ਰੰਤੂ ਉਹ ਨਿਡਰ ਹੋ ਕੇ ਸਤਿਗੁਰਾਂ ਦੇ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ।



(ਸ੍ਰੀ ਭੈਣੀ ਸਾਹਿਬ ਸਖਤੀਆਂ ਦੇ ਦੌਰ ਸਮੇਂ ਗੁਰੂ ਕਾ ਲੰਗਰ ਅਤੁਟ ਵਰਤਦਾ ਰਿਹਾ)

18 ਜਨਵਰੀ 1872 ਈਸਵੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਇਕ ਬੰਦੀ ਖਾਨੇ ਦਾ ਰੂਪ ਧਾਰ ਗਿਆ, ਪੋਲੀਸ ਚੌਂਕੀ ਗੁਰਦੁਆਰੇ ਦੇ ਮੁਖ ਦਵਾਰ ਤੇ ਬੈਠ ਗਈ। ਸੰਗਤ ਦੀ ਆਵਾਜਾਈ ਸ੍ਰੀ ਭੈਣੀ ਸਾਹਿਬ ਘੱਟ ਗਈ, ਜੇਕਰ ਸੰਗਤ ਆ ਜਾਂਦੀ ਤਾਂ ਲੰਗਰ ਦੀ ਬਹੁਤ ਮੁਸ਼ਕਲ ਬਣਦੀ, ਸਿਪਾਹੀ ਸੰਗਤ ਨੂੰ ਲੰਗਰ ਨਾ ਛਕਣ ਦੇਂਦੇ। ਸੋ ਰਾਤ ਦੇ ਹਨੇਰੇ ਵਿਚ ਪਹਿਰੇਦਾਰਾਂ ਤੋਂ ਨਜ਼ਰ ਬਚਾ ਕੇ ਗੁਰਦੁਆਰੇ ਦੀ ਛਤ ਤੋਂ ਟੋਕਰਿਆਂ ਨਾਲ ਲੰਗਰ ਥਲੇ ਲਾਹ ਕੇ ਦੂਰ ਟਿਬਿਆਂ ਵਿਚ ਸਤਿਗੁਰਾਂ ਦੇ ਦਰਸ਼ਨਾਂ ਲਈ ਬੈਠੀ ਸੰਗਤ ਤਕ ਪਹੁੰਚਾਇਆ ਜਾਂਦਾ ਸੀ।

ਦੋਨੋ ਭਈਆ ਏਕ ਸਰੂਪ ਕਰ ਭਾਸੇ। ਸਤਿਗੁਰ ਆਪ ਮੁਖੋ ਪ੍ਰਗਾਸੇ॥

(ਸੌਸਾਖੀ ਸ੍ਰੀ ਮੁਖਵਾਕ ਪਾਤਸ਼ਾਹੀ ੧੦ਵੀਂ)




(ਸ੍ਰੀ ਸਤਿਗੁਰੂ ਹਰੀ ਸਿੰਘ ਜੀ)

ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਬਾਦ ਅੰਗ੍ਰੇਜ਼ ਦੀਆਂ ਸਖਤੀਆਂ ਦੇ ਬਾਵਜੂਦ ੩੪ ਸਾਲ ਤੱਕ ਸਿਖੀ ਹਰੀ ਰਖੀ।



(ਬਾਬਾ ਬੁਧ ਸਿੰਘ ਜੀ (ਸਤਿਗੁਰੂ ਹਰੀ ਸਿੰਘ ਜੀ) ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ)

ਇਕ ਦਿਨ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ ਬਾਬਾ ਬੁਧ ਸਿੰਘ ਜੀ (ਸਤਿਗੁਰੂ ਹਰੀ ਸਿੰਘ ਜੀ) ਜੋ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਧਰਮ ਪ੍ਰਚਾਰ ਆਦਿਕ ਵਲ ਧਿਆਨ ਨਹੀਂ ਸਨ ਦੇਂਦੇ, ਉਹ ਇਕ ਦਿਨ ਖੇਤਾਂ ਵਿਚ ਹਲ ਵਾਹ ਕੇ ਆਏ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਨੂੰ ਹੁਕਮ ਕੀਤਾ ਕਿ ਅਜ ਤੋਂ ਇਹ ਕਾਰ ਛਡ ਦੇਵੋ, ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਾ ਛਕੋ, ਮਾਲਾ ਫੇਰੋ ਅਤੇ ਸੰਗਤ ਦੀ ਆਓ ਭਗਤ ਵਲ ਧਿਆਨ ਕਰੋ। ਬਾਬਾ ਬੁਧ ਸਿੰਘ ਜੀ ਨੇ ਸਤ ਬਚਨ ਕਹਿ ਕੇ ਸਤਿਗੁਰਾਂ ਦਾ ਬਚਨ ਮੰਨ ਲਿਆ।



ਸੰਤ ਮੀਹਾਂ ਸਿੰਘ ਸਰਿਹਾਲੀ ਦੇ ਪਿਤਾ ਸ਼ਾਮ ਸਿੰਘ ਜੀ ਸ਼ੀਸ਼ਾ ਇਸ ਲਈ ਵਿਖਾ ਰਹੇ ਹਨ ਕਿ ਮੀਹਾਂ ਸਿੰਘ ਦਾ ਲਕਵਾ ਹਟ ਜਾਵੇ, ਪਰ ਮੀਹਾਂ ਸਿੰਘ ਜੀ ਕਹਿੰਦੇ ਹਨ ਕਿ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨਾਲੋਂ ਸ਼ੀਸ਼ਾ ਕੋਈ ਚੰਗਾ ਏ।



ਲੁਧਿਆਣਾ ਸਤਿਲੁਜ ਦੇ ਕੰਢੇ ਸਤਿਗੁਰੂ ਹਰੀ ਸਿੰਘ ਜੀ ਸੰਤ ਰਾਗਾ ਸਿੰਘ ਜੀ ਨੂੰ ਕਹਿ ਰਹੇ ਹਨ ਕਿ ਸਾਨੂੰ ਤਾਂ ਮੀਹਾਂ ਸਿੰਘ ਦਾ ਮੂੰਹ ਸਿਧਾ ਦਿਸਦਾ ਹੈ, ਉਸੇ ਵੇਲੇ ਲਕਵਾ ਹਟ ਗਿਆ।



(ਸੰਤ ਮੀਹਾਂ ਸਿੰਘ ਜੀ ਜੰਗਲਾ ਟਪ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਜਾ ਰਹੇ ਹਨ)

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਤੋਂ ਬਾਅਦ ਲੰਮਾ ਸਮਾਂ ਨਾਮਧਾਰੀ ਸੰਗਤ ਨੂੰ ਪਤਾ ਹੀ ਨਾ ਲਗਾ ਕਿ ਸਤਿਗੁਰਾਂ ਨੂੰ ਹਕੂਮਤ ਨੇ ਕਿਥੇ ਰਖਿਆ ਹੋਇਆ ਹੈ? ਮਿਸਟਰ ਬਾਰਬਟਨ ਦੀ ਮੇਮ ਤੋਂ ਜਦੋਂ ਭਾਈ ਦਰਬਾਰਾ ਸਿੰਘ ਜੀ ਨੂੰ ਸਤਿਗੁਰਾਂ ਬਾਰੇ ਪਤਾ ਲਗਾ ਕਿ ਉਹਨਾਂ ਨੂੰ ਰੰਗੂਨ, ਬਹਾਦਰ ਸ਼ਾਹ ਬਾਦਸ਼ਾਹ ਵਾਲੇ ਸਥਾਨ ਤੇ ਰਖਿਆ ਹੋਇਆ ਹੈ ਤਾਂ ਗੁਰ ਸਿਖ ਜਾਨ ਹਥੇਲੀ ਤੇ ਧਰ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਜਾਂਦੇ ਰਹੇ, ਫਿਰ ਸਤਿਗੁਰਾਂ ਨੂੰ ਮਰਗੋਈ ਟਾਪੂ ਵਿਚ ਲਿਜਾਇਆ ਗਿਆ, ਸਿਖ ਉਥੇ ਵੀ ਸਰਕਾਰ ਦੀ ਅੱਖੀਂ ਘੱਟਾ ਪਾ ਕੇ ਸਤਿਗੁਰਾਂ ਦੇ ਦਰਸ਼ਨ ਕਰ ਅਉਂਦੇ। ਐਸੇ ਗੁਰ ਸਿਖਾਂ ਵਿਚੋਂ ਸੰਤ ਮੀਹਾਂ ਸਿੰਘ ਜੀ ਸਨ ਜਿਹਨਾਂ ਨੇ ਬਿਦੇਸ਼ ਜਾ ਕੇ ਜੰਗਲਾ ਟੱਪ ਕੇ ਸਤਿਗੁਰਾਂ ਦੇ ਸਥਾਨ ਤੇ ਜਾ ਕੇ ਦਰਸ਼ਨ ਕੀਤੇ ਅਤੇ ਸਤਿਗੁਰਾਂ ਦੀਆਂ ਖੁਸ਼ੀਆਂ ਹਾਸਲ ਕੀਤੀਆਂ ਪ੍ਰੰਤੂ ਬਾਅਦ ਵਿਚ ਉਹਨਾਂ ਨੂੰ ਸਰਕਾਰ ਵਲੋਂ ਦਿਤੀਆਂ ਸਜ਼ਾਵਾਂ ਵੀ ਭੁਗਤਣੀਆਂ ਪਈਆਂ।



ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਨਾਲ ਮੀਹਾਂ ਸਿੰਘ ਜੀ ਭੇਸ ਬਦਲ ਕੇ ਚੀਨੀ ਵਾਲੇ ਪ੍ਰੀਤਮ ਦੇ ਦਰਸ਼ਨ ਲਈ ਮਰਗੋਈ ਬ੍ਰਹਮਾ ਵਿਚ ਗਏ ਤੇ ਅੰਗਰੇਜ਼ਾਂ ਦੀ ਹਿਰਾਸਤ ਵਿਚ ਖੜੇ ਹਨ।



ਅੰਗਰੇਜ਼ਾਂ ਨੇ ਮੀਹਾਂ ਸਿੰਘ ਜੀ ਨੂੰ ਕੈਦੀ ਬਣਾ ਕੇ ਮਰਗੋਈ (ਬ੍ਰਹਮਾ) ਦੇਸ਼ ਦੀ ਜੇਲ੍ਹ ਵਿਚ ਰੋੜੀ ਪੱਥਰ ਕੁਟਣ ਤੇ ਲਾਇਆ ਹੋਇਆ ਏ।



(ਜੋਤਿ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁਟੀ ਲਈ ਮਿਲਾਇ)

ਸ੍ਰੀ ਮਾਨ ਸੰਤ ਰਤਨ ਸਿੰਘ ਜੀ ਖੋਟਿਆਂ ਵਾਲਿਆਂ ਨੂੰ ਇਕ ਵਾਰ ਹਲਕ ਕੁਦ ਗਿਆ ਅਨੇਕ ਦਵਾ ਦਾਰੂ ਕੀਤੇ ਪਰੰਤੂ ਕੋਈ ਅਰਾਮ ਨਾ ਆਇਆ। ਅਖੀਰ ਸਤਿਗੁਰੂ ਹਰੀ ਸਿੰਘ ਜੀ ਦੀ ਸ਼ਰਨ ਆਉਣ ਨਾਲ ਗੁਰੂ ਕਿਰਪਾ ਨਾਲ ਉਹਨਾਂ ਦਾ ਹਲਕ ਦੂਰ ਹੋਇਆ।

## ਡਿਉਢੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ



(ਸ੍ਰੀ ਭੈਣੀ ਸਾਹਿਬ ਵਿਖੇ ਪੋਲੀਸ ਚੌਕੀ ਦੀ ਹਾਜ਼ਰੀ ਦਾ ਦ੍ਰਿਸ਼)

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਤੋਂ ਬਾਅਦ ਸ੍ਰੀ ਭੈਣੀ ਸਾਹਿਬ, ਹਕੂਮਤ ਨੇ ਪੋਲੀਸ ਚੌਕੀ ਤਾਇਨਾਤ ਕਰ ਦਿਤੀ ਸੀ ਜੋ ਲਗਭਗ ਪੰਜਾਹ ਸਾਲ ਰਹੀ। ਜਦੋਂ ਵੀ ਕੋਈ ਸਿਖ ਸ੍ਰੀ ਭੈਣੀ ਸਾਹਿਬ, ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਉਂਦਾ ਤਾਂ ਉਸਨੂੰ ਪਹਿਲਾਂ ਪੋਲੀਸ ਚੌਕੀ ਦੇ ਰਜਿਸਟਰ ਵਿਚ ਹਾਜ਼ਰੀ ਲਗਵਾਉਣੀ ਪੈਂਦੀ ਸੀ, ਫਿਰ ਸਿਖ, ਗੁਰਦੁਆਰੇ ਅੰਦਰ ਜਾ ਸਕਦਾ ਸੀ।




ਵਡੇ ਪ੍ਰਤਾਪ ਵਾਲੇ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨ ਕਲਿਜੁਗ ਵਿਚ
ਸੁਚ ਸੋਧ ਨਾਮ ਬਾਣੀ ਦਾ ਪ੍ਰਵਾਹ ਦਿਤਾ ਚਲਾਇ॥



(ਧੰਨ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਦੀ ਸੰਭਾਲ ਲਈ ਵਿਸ਼ੇਸ਼ ਉਪਰਾਲੇ ਕੀਤੇ। 1920 ਈਸਵੀ ਦੇ ਵਰਨਾਂ ਦੇ ਹੋਲੇ ਤੇ ਪਹਿਲੀ ਵਾਰ 'ਸਤਿਜੁਗ' ਅਖਬਾਰ ਦਾ ਅੰਕ ਪ੍ਰਕਾਸ਼ਤ ਕਰਵਾ ਕੇ ਲਿਆਂਦਾ ਅਤੇ ਸੰਗਤਾਂ ਵਿਚ ਵੰਡਿਆ। ਆਪ ਜੀ ਦੇ ਉਦਮ ਨਾਲ ਨੈਸ਼ਨਲ ਆਰਕਾਈਵਜ ਦਿਲੀ ਵਿਚੋਂ ਨਾਮਧਾਰੀਆਂ ਨਾਲ ਸੰਬੰਧਤ ਪੇਪਰਾਂ ਨੂੰ ਪ੍ਰਾਪਤ ਕਰਕੇ ਪ੍ਰਕਾਸ਼ਤ ਕਰਵਾਇਆ ਗਿਆ ਅਤੇ ਹੋਰ ਵੀ ਅਨੇਕ ਪੁਸਤਕਾਂ ਦੀ ਪ੍ਰਕਾਸ਼ਨਾ ਕੀਤੀ ਗਈ।



(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਸਮੇਂ ਹਿੰਦੋਸਤਾਨੀਆਂ ਨੂੰ ਅੰਗਰੇਜ਼ ਸਰਕਾਰ ਦੀਆਂ ਨੀਤੀਆਂ ਤੋਂ ਖਬਰਦਾਰ ਕਰਦੇ ਰਹਿੰਦੇ ਸਨ, ਇਥੇ ਬਸ ਨਹੀਂ, ਉਹਨਾਂ ਨੇ ਗੁਰੂ ਨਾਨਕ ਨਾਮ ਲੇਵਾ ਸਿਖਾਂ ਵਿਚ ਏਕਤਾ ਕਾਇਮ ਰਖਣ ਲਈ ਸ੍ਰੀ ਭੈਣੀ ਸਾਹਿਬ ਵਿਖੇ 14-15 ਅਕਤੂਬਰ 1934 ਈਸਵੀ ਨੂੰ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਕਰਵਾਈ। ਉਸ ਸਮੇਂ ਗੁਰੂ ਗਰੰਥ ਸਿਧਾਂਤ ਦੇ ਹਾਮੀਆਂ ਨੇ ਬਹਾਨਾ ਬਣਾਇਆ ਸੀ ਕਿ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਹੀ ਹੋਵੇਗੀ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਤੁਸੀਂ ਭੈਣੀ ਸਾਹਿਬ ਆ ਕੇ ਮਿਲ ਬੈਠੋ ਅਰਦਾਸ ਭਾਵੇਂ ਦਸਾਂ ਪਾਤਸ਼ਾਹੀਆਂ ਦੀ ਕਰੋ ਸਾਨੂੰ ਪ੍ਰਵਾਨ ਹੈ।



(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਸਤਿਗੁਰੂ ਪ੍ਰਤਾਪ ਸਿਘ ਜੀ ਨੇ ਲੋਕਾਈ ਦੀ ਭਲਾਈ ਹਿਤ ਨਾਮ ਸਿਮਰਨ ਦੇ ਪ੍ਰਵਾਹ ਚਲਾ ਦਿਤੇ। ਉਹਨਾਂ ਨੇ ਪਹਿਲੀ ਵਾਰ 1 ਜੇਠ 1997 ਬਿਕਰਮੀ (1940 ਈਸਵੀ) ਨੂੰ ਹੁਕਮ ਕੀਤਾ ਕਿ ਹਰ ਨਰ ਨਾਰੀ ਘਟੋ ਘੱਟ ਇਕ ਘੰਟਾ ਨਾਮ ਸਿਮਰਨ ਅਵਸ਼ ਕਰੇ। ਇਥੇ ਹੀ ਬਸ ਨਹੀਂ, ਲੋਕ ਭਲਾਈ ਹਿਤ ਆਪ ਜੀ ਨੇ ਸ੍ਰੀ ਆਦਿ ਗਰੰਥ ਸਾਹਿਬ ਜੀ ਦੇ ਅਖੰਡ ਪਾਠ ਦਸ ਹਜ਼ਾਰ ਅਤੇ ਇਕ ਹਜ਼ਾਰ ਅਖੰਡ ਪਾਠ ਸ੍ਰੀ ਦਸਮ ਗਰੰਥ ਸਾਹਿਬ ਦੇ ਕਰਵਾਏ ਸਨ।



(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੋਕਾਈ ਤੇ ਅਨੇਕ ਪਰਉਪਕਾਰ ਕੀਤੇ, ਉਹਨਾਂ ਪਰਉਪਕਾਰਾਂ ਵਿਚੋਂ ਇਕ ਇਹ ਵੀ ਸੀ ਕਿ ਆਪ ਜੀ ਨੇ ਜਿਲਾ ਸਰਸਾ ਵਿਚ ਬੇਆਬਾਦ ਜ਼ਮੀਨ ਖਰੀਦ ਕੇ ਜੀਵਨ ਨਗਰ ਦਾ ਇਲਾਕਾ ਵਸਾ ਕੇ ਪਾਕਿਸਤਾਨ ਤੋਂ ਉਜੜ ਕੇ ਆਏ ਅਨੇਕ ਗੁਰਸਿਖਾਂ ਨੂੰ ਜੀਵਨ ਦਾਨ ਬਖਸ਼ਿਆ॥



(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਦੇਵ ਮੂਰਤ, ਨੂਰਾਨੀ ਸੂਰਤ, ਅਰਸ਼ੀ ਅਵਤਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਅਗੇ ਵਧਾਇਆ ਹੀ ਨਹੀਂ, ਸਗੋਂ ਉਸਨੂੰ ਅਮਲੀ ਜਾਮਾ ਵੀ ਪਹਿਨਾਇਆ ਅਤੇ ਸਾਰੀਆਂ ਕੌਮਾਂ ਨੂੰ ਮਿਲ ਬੈਠਣ ਦਾ ਉਪਦੇਸ਼ ਕੀਤਾ।



(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸ਼ਾਂਤੀ ਦੇ ਪੁੰਜ, ਗਹਿਰ ਗੰਭੀਰ ਕਲਿਯੁਗ ਦੇ ਅਵਤਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਦੁਨੀਆਂ ਦੇ ਹਰ ਕੋਨੇ ਤਕ ਪਹੁੰਚਾ ਦਿਤਾ ਹੈ ਅਤੇ ਦੁਨੀਆਂ ਦਾ ਕੋਈ ਵੀ ਐਸਾ ਖਿੱਤਾ ਨਹੀਂ ਹੈ ਜਿਥੇ ਨਾਮਧਾਰੀ ਨਾ ਵਸੇ ਹੋਏ ਹੋਣ ਭਾਵ ਸਾਰੀ ਧਰਤੀ ਨੂੰ ਸਤਿਗੁਰਾਂ ਨੇ ਚਰਨ ਛੋਹ ਬਖਸ਼ੀ ਹੈ।



(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਮਿਠ ਬੋਲੜੇ, ਇਕੋ ਮਿਠੀ ਮੁਸਕਾਨ ਨਾਲ ਸਿਖ ਸੇਵਕ ਦਾ ਲੋਕ ਸੁਖੀਆਂ ਪ੍ਰਲੋਕ ਸੁਹੇਲਾ ਕਰ ਦੇਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੋਕਾਈ ਨੂੰ ਨਵੀਂ ਤੇ ਨਰੋਈ ਸੇਧ ਬਖਸ਼ ਕੇ ਸਮੁਚੀ ਲੋਕਾਈ ਦੀ ਕਾਇਆ ਕਲਪ ਕਰ ਦਿਤੀ ਹੈ।

ਸੰਤ ਵਰਿਆਮ ਸਿੰਘ ਜੀ ਮੁਸੱਵਰ

ਵਲੋਂ

ਤਿਆਰ ਕੀਤੀਆਂ ਗਈਆਂ

ਕੁਝ "ਟਾਈਟਲ ਤਸਵੀਰਾਂ"




(ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਨਾ)

1969 ਈਸਵੀ ਵਿਚ ਇਹ ਤਸਵੀਰ ਸਤਿਜੁਗ ਅਖ਼ਬਾਰ ਦੇ "ਗੁਰੂ ਨਾਨਕ ਅੰਕ" ਦੇ ਟਾਈਟਲ ਲਈ ਤਿਆਰ ਕੀਤੀ ਸੀ ਪ੍ਰੰਤੂ ਇਹ ਤਸਵੀਰ ਟਾਈਟਲ ਵਜੋਂ ਛਪ ਨਾ ਸਕੀ। ਪਹਿਲੀ ਵਾਰ ਇਹ ਤਸਵੀਰ ਇਸ ਪੁਸਤਕ ਵਿਚ ਛਪ ਰਹੀ ਹੈ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਇਹ ਤਸਵੀਰ ਸਤਿਜੁਗ ਅਖ਼ਬਾਰ ਦੇ ਬਸੰਤ ਅੰਕ (19 ਫਰਵਰੀ 1987 ਈਸਵੀ) ਦੇ ਟਾਈਟਲ ਤੇ ਪ੍ਰਕਾਸ਼ਤ ਹੋਈ ਸੀ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਇਹ ਤਸਵੀਰ ਸਤਿਜੁਗ ਅਖਬਾਰ ਦੇ ਬਸੰਤ ਅੰਕ (23 ਜਨਵਰੀ 1992 ਈ:) ਦੇ ਟਾਈਟਲ ਤੇ ਪ੍ਰਕਾਸ਼ਤ ਹੋਈ ਸੀ।




(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਇਹ ਟਾਈਟਲ ਤਸਵੀਰ ਸਤਿਜੁਗ ਅਖਬਾਰ ਦੇ "ਬਸੰਤ ਅੰਕ" ਦੀ ਹੈ ਜੋ 2 ਫਗਣ 2042 (1986 ਈਸਵੀ) ਨੂੰ ਪ੍ਰਕਾਸ਼ਤ ਹੋਇਆ ਸੀ।




ਇਹ ਤਸਵੀਰ ਪੁਸਤਕ "ਪ੍ਰਾਣ ਪੂਜਾ" ਦੇ ਟਾਈਟਲ ਵਜੋਂ ਤਿਆਰ ਕੀਤੀ ਗਈ ਸੀ ਜਿਸਦੇ ਸੰਪਾਦਕ ਸਵਰਨ ਸਿੰਘ ਸਨੇਹੀ ਜੀ ਸਨ, ਇਹ ਪੁਸਤਕ ਵਿਚ ਮਾਸ ਆਹਾਰ ਦੀ ਨਿਸ਼ੇਧਤਾ ਬਾਰੇ ਵਖ ਵਖ ਵਿਦਵਾਨਾਂ ਦੇ ਲੇਖ ਪ੍ਰਕਾਸ਼ਤ ਹੋਏ ਸਨ।



(1708 ਈਸਵੀ ਤੋਂ ਬਾਅਦ ਸਿਖੀ ਦੀ ਹਾਲਤ)

ਇਹ ਤਸਵੀਰ ਸਤਿਜੁਗ ਅਖਬਾਰ ਦੇ ਬਸੰਤ ਅੰਕ 18 ਮਾਘ 1989 ਬਿ: (1933 ਈਸਵੀ) ਦੇ ਟਾਈਟਲ ਤੇ ਪ੍ਰਕਾਸ਼ਤ ਹੋਈ ਸੀ ਜਿਸ ਵਿਚ 1708 ਈਸਵੀ ਦੇ ਦਸਮ ਪਾਤਸ਼ਾਹ ਦੇ ਨਾਂਦੇੜ ਦੇ ਕੌਤਕ ਤੋਂ ਬਾਅਦ ਸਿਖ ਮਿਸਲਾਂ ਸਮੇਂ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜੋ ਸਿਖਾਂ ਵਿਚ ਆਚਾਰਣਕ ਤੌਰ ਤੇ ਗਿਰਾਵਟ ਆਈ ਸੀ, ਉਸਦੀ ਝਾਂਕੀ ਦਿਖਾਈ ਹੈ ਜਿਸਦੇ ਵੇਰਵੇ ਸਹਿਤ ਹਾਲਾਤ ਗਿਆਨੀ ਗਿਆਨ ਸਿੰਘ ਰਚਿਤ "ਸ੍ਰੀ ਗੁਰੂ ਪੰਥ ਪ੍ਰਕਾਸ਼" ਵਿਚ ਪੜ੍ਹੇ ਜਾ ਸਕਦੇ ਹਨ॥ ਇਸਦੇ ਨਾਲ ਹੀ ਉਪਰ ਸਤਿਗੁਰੂ ਰਾਮ ਸਿੰਘ ਜੀ ਦੇ ਸਤਿਜੁਗੀ ਦਰਬਾਰ ਦੇ ਦਰਸ਼ਨ ਕੀਤੇ ਜਾ ਸਕਦੇ ਹਨ ਜਿਹਨਾਂ ਨੇ ਸੰਤ ਖਾਲਸਾ ਦੀ ਸਾਜਨਾ ਕਰਕੇ ਸਮੁਚੀ ਲੋਕਾਈ ਨੂੰ ਹਲੂਣ ਕੇ ਜਗਾਇਆ ਅਤੇ ਉਹਨਾਂ ਵਿਚ ਦੇਸ਼ ਭਗਤੀ ਦੀ ਸਪਿਰਟ ਭਰੀ।




ਇਹ ਟਾਈਟਲ ਸਤਿਜੁਗ ਅਖਬਾਰ ਦੇ ਸੰਤ ਅੰਕ- ਭਾਗ ਪਹਿਲਾ ਦਾ ਹੈ ਜੋ ਚੇਤਰ 1996 ਬਿਕਰਮੀ (1939 ਈਸਵੀ) ਨੂੰ ਪ੍ਰਕਾਸ਼ਤ ਹੋਇਆ ਸੀ।



(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਜਿਹਨਾਂ ਦੀ ਦੇਹ ਦੇ ਦਰਸ਼ਨ ਕਰਨ ਲਈ ਸੰਤ ਵਰਿਆਮ ਸਿੰਘ ਮੁਸੱਵਰ ਜੀ ਸਾਰੀ ਉਮਰ ਤਰਸਦੇ ਰਹੇ ।